**ਇਸੇ ਕਲਮ ਤੋਂ**

**ਸਮੀਖਿਆ :** ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ ਕਲਾ, ਗੁਰੂ ਅਰਜਨ ਦੇਵ ਜੀਵਨ ਤੇ ਬਾਣੀ, ਗੁਰੂ ਤੇਗ਼ ਬਹਾਦਰ ਬਾਣੀ ਅਧਿਐਨ, ਬਾਣੀ ਚਿੰਤਨ, ਬਾਣੀ ਚੇਤਨਾ, ਆਦਿ ਗ੍ਰੰਥ ਛੰਤ ਵਿਵੇਚਨ, ਗੁਰੂ ਅਮਰਦਾਸ ਬਾਣੀ ਵਿਚਾਰ, ਆਦਿ ਗ੍ਰੰਥ ਲੋਕ ਰੂਪ, ਵੇਕੀ, ਪ੍ਰਗੀਤ, ਬਾਣੀ ਵਿਧਾਨ, ਗੁਰਬਾਣੀ ਅਧਿਐਨ, ਅੰਤਰਮੁਖੀ, ਬਾਣੀ ਬਿਬੇਕ, ਸਾਹਿਤ ਵਿਹਾਰ, ਬਾਣੀ ਮੰਡਲ, ਬਾਣੀ ਸਾਰ, ਆਦਿ ਗ੍ਰੰਥ : ਰਚਨਾ ਰੂਪ, ਬਾਣੀ ਰੂਪ—ਪ੍ਰਬੰਧ, ਬਾਣੀ ਲੋਕ, ਬਾਣੀ ਜਸ, ਗੁਰਮਤਿ ਤੇ ਨਾਰੀ,

**ਜੀਵਨੀ :** ਮਾਤਾ ਸੁੰਦਰੀ ਜੀ, ਗੁਰੂ ਮਹਿਲ ਗਾਥਾ, ਪੰਜਾਬ ਦੀਆਂ ਬੀਰ ਨਾਰੀਆਂ

**ਕਵਿਤਾ :** ਕਾਤਰਾਂ, ਹੁਣ ਤੂੰ ਸਾਲਗ੍ਰਾਮ ਨਹੀਂ, ਹਵਾ ਠਹਿਰ ਗਈ।

**ਟੈਕਸਟ :** ਵਿਹਾਰਕ ਪੰਜਾਬੀ, ਬਾਣੀ ਬੋਧ, ਕਾਵਿ ਕਮਾਈ (ਸਾਂਝੀ)
ਗੁਰਮਤਿ ਕਾਵਿ

**ਸੰਪਾਦਿਤ:** ਸੁਖ਼ਨਵਰ : ਡਾ. ਹਰਿਭਜਨ ਸਿੰਘ
–ਕਥਾਕਾਰ: ਕਰਤਾਰ ਸਿੰਘ ਦੁਗਲ
–ਲੋਕਯਾਨ ਯਾਤਰੀ: ਦੇਵਿੰਦਰ ਸਤਿਆਰਥੀ
–ਹਾਸ ਸੈਲਾਨੀ: ਪਿਆਰਾ ਸਿੰਘ ਦਾਤਾ
–ਪੰਜਾਬੀ ਵਾਰਤਕ ਸੈਮੀਨਾਰ
–ਕੰਪੋਜ਼ਿਟਵ ਸਾਹਿਤ
–ਕਲਾ ਕਰਮੀ: ਡਾ. ਜਸਵੰਤ ਸਿੰਘ ਨੇਕੀ
–ਸੁਹਜ ਸਿਰਜੀ: ਡਾ. ਹਰਿਭਜਨ ਸਿੰਘ
–ਧਰਮ ਮੂਰਤਿ: ਮਾਤਾ ਸੁੰਦਰੀ ਜੀ
(ਪੰਜਾਬੀ, ਹਿੰਦੀ, ਅੰਗ੍ਰੇਜ਼ੀ)
–ਦਸ ਗੁਰੂ ਮਹਿਲ (ਪੰਜਾਬੀ, ਹਿੰਦੀ, ਅੰਗ੍ਰੇਜ਼ੀ)
–ਗੁਰੂ ਮਹਿਲ ਤੇ ਹੋਰ ਬੀਬੀਆਂ:
–ਤਰਸੇਮ ਨੀਲਗਰੀ: ਰਚਨਾ ਸੰਸਾਰ

**ਅਨੁਵਾਦਿਤ:** ਜ਼ਖਮੀ ਪਰਛਾਵੇਂ (ਕਵਿਤਾ)
–ਮਰਿਆ ਹੋਇਆ ਚੰਨ (ਨਾਵਲ ਉੜੀਆ)
–ਸਿਸਟਰ ਨਿਵੇਦਤਾ (ਜੀਵਨੀ ਅੰਗ੍ਰੇਜ਼ੀ)

# ਗੁਰਮਤਿ ਤੇ ਨਾਰੀ

ਮਹਿੰਦਰ ਕੌਰ ਗਿਲ (ਡਾ.)
ਪ੍ਰਿੰਸੀਪਲ, ਮਾਤਾ ਸੁੰਦਰੀ ਕਾਲਜ (ਦਿੱਲੀ ਯੂਨੀਵਰਸਿਟੀ)
ਨਵੀਂ ਦਿੱਲੀ – ੧੧੦੦੦੨

**ਭਾਈ ਵੀਰ ਸਿੰਘ ਸਾਹਿਤ ਸਦਨ,**
**ਭਾਈ ਵੀਰ ਸਿੰਘ ਮਾਰਗ, ਨਵੀ ਦਿੱਲੀ – 110 001**

*Gurmat te Nari*
*by Mohinder Kaur Gill (Dr.)*
*(A Collection of Critical Essays.)*



ਪ੍ਰਕਾਸ਼ਕ : ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ
ਨਵੀਂ ਦਿੱਲੀ – 110 001

ਪ੍ਰਿੰਟਰ : ਭਾਈ ਵੀਰ ਸਿੰਘ ਪ੍ਰੈਸ
ਭਾਈ ਵੀਰ ਸਿੰਘ ਮਾਰਗ
ਨਵੀਂ ਦਿੱਲੀ – 110 001

ਮੁੱਲ : 45/-

ਸ਼ਨੇਹ ਤੇ ਸਤਿਕਾਰ ਨਾਲ

ਹਰਿ ਰਸ ਭਿੰਨੜੇ **ਕਵੀ ਪ੍ਰੀਤਮ ਸਿੰਘ**

ਦੇ ਨਾਮ

ਤਤਕਰਾ

# ਪ੍ਰਵੇਸ਼ਕਾ

ਭਾਈ ਵੀਰ ਸਿੰਘ ਸਾਹਿਤ ਸਦਨ ਦੀ ਇਹ ਪੁਰਜ਼ੋਰ ਕੋਸ਼ਿਸ਼ ਹੈ ਕਿ ਭਾਈ ਸਾਹਿਬ ਦੇ ਸੰਦੇਸ਼ ਨੂੰ ਘਰ-ਘਰ ਪਹੁੰਚਾਇਆ ਜਾਵੇ ਇਸ ਸਬੰਧ ਵਿਚ ਬਹੁਤ ਸਾਰੇ ਯਤਨ ਕਰਨ ਵਿਚ ਅਸੀਂ ਲਗੇ ਹੋਏ ਹਾਂ। ਡਾਂ. ਮਹਿੰਦਰ ਕੌਰ ਗਿੱਲ ਦੀ ਹਥਲੀ ਪੁਸਤਕ ਜੋ ਕਿ 'ਗੁਰਮਤਿ ਤੇ ਨਾਰੀ' ਦੇ ਸਿਰਲੇਖ ਹੇਠ ਹੈ ਵਿਚ ਨਾਰੀਆਂ ਲਈ ਬਹੁਤ ਡੂੰਘਾ ਤੇ ਢੁੱਕਵਾਂ ਸੰਦੇਸ਼ ਹੈ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਵੀ ਅਪ੍ਰੈਲ ੧੯੪੯ ਵਿਚ ਕੁਆਲੰਪੁਰ ਵਿਖੇ ਇਸਤਰੀ ਜਾਤੀ ਹਿੱਤ ਹੋਈ ਕਾਨਫਰੰਸ ਦੇ ਸਬੰਧ ਵਿਚ ਆਪਣਾ ਇਕ ਸੰਦੇਸ਼ ਭੇਜਿਆ ਸੀ ਜਿਸ ਵਿਚ ਕਿ ਉਹਨਾਂ ਨੇ ਮੋਟੇ ਤੌਰ ਤੇ ਇਹ ਲਿਖਿਆ ਸੀ :

''ਗੁਰੂ ਸਾਹਿਬਾਂ ਨੇ ਜਦ ਇਸਤ੍ਰੀ ਨੂੰ ਧਰਮ ਕਰਮ ਵਿਚ ਸ਼ਾਮਲ ਕੀਤਾ, ਇਥੋਂ ਤਾਈਂ ਕਿ ਅੰਮ੍ਰਿਤ ਦੀ ਦਾਤ ਵੀ ਬਖਸ਼ੀ ਤਦ ਸਿਖ ਇਸਤਰੀ ਦਾ ਵੀ ਉਹੀ ਧਰਮ ਹੈ ਕਿ ਜੋ ਸਿਖ ਪੁਰਖ ਦਾ ਹੈ। ਸਿੱਖ ਇਸਤ੍ਰੀ ਨੇ ਆਪਣੀਆਂ ਅੱਖਾਂ ਅੱਗੇ ਉਹੀ ਆਦਰਸ਼ ਰੱਖਣਾ ਹੈ ਜੋ ਸਿੱਖ ਮਰਦਾਂ ਨੇ ਰੱਖਣਾ ਹੈ। ਉਹ ਆਦਰਸ਼ ਇਹ ਹੈ ਕਿ ਗੁਰੂ ਦੀ ਦੱਸੀ ਰਹਿਣੀ ਬਹਿਣੀ ਵਿਚ ਰਹਿਣਾ ਹੈ। ਨਾਮ ਨਾਲ ਹਿਰਦਾ ਸ਼ੁਧ ਕਰਨਾ ਹੈ। ਇਸ ਅਨੁਭਵ ਨਾਲ ਅੰਦਰੋਂ ਹਉ ਘਟਣੀ ਹੈ ਤੇ ਆਤਮ ਲੱਖਤਾ ਵਧਣੀ ਹੈ। ਸਿਖ ਇਸਤ੍ਰੀ ਨੇ ਫੇਰ ਆਪਣੇ ਗੁਰੂ ਵਾਂਗੂ ਕੀ ਦੇਖਣਾ ਹੈ ?

ਸਭਿ ਮਹਿ ਰਵਿ ਰਹਿਆ ਪ੍ਰਭੁ ਏਕੈ
ਪੇਖਿ ਪੇਖਿ ਨਾਨਕ ਬਿਗਸਾਈ ॥

ਇਹ ਵੇਖਕੇ ਸਿਖ ਇਸਤਰੀ ਨੇ ਜਗਤ ਜਲੰਦੇ ਵਿਚ ਠੰਢ ਵਰਤਾਉਣੀ ਹੈ। ਇਸ ਨੂੰ ਨੇਕੀ ਦਾ, ਪਰਉਪਕਾਰ ਦਾ, ਖੁਦਗ਼ਰਜ਼ੀ ਤਿਆਗਣ ਦਾ ਉਪਦੇਸ਼ ਦੇਣਾ ਹੈ। ਨਾ ਨਿਰਾ ਬਚਨਾਂ ਨਾਲ, ਸਗੋਂ ਅਮਲੀ ਵਰਤੋਂ ਨਾਲ। ਸਿਖ ਇਸਤ੍ਰੀ

ਵੀ ਗੁਰੂ ਕਾ ਸਿਪਾਹੀ ਹੈ ਜਿਸਨੇ ਪਰਸਪਰ ਸਹੋਦਰਤਾ ਤੇ ਸਰਬੱਤ ਦੇ ਭਲੇ ਦਾ ਪ੍ਰਚਾਰ ਕਰਨਾ ਹੈ।

ਇਉਂ ਅਸੀਂ ਕਹਿ ਸਕਦੇ ਹਾਂ ਅਜ ਵੀ ਉਪਰੋਕਤ ਸੰਦੇਸ਼ ਦੀ ਉਨੀ ਹੀ ਜ਼ਰੂਰਤ ਹੈ ਤੇ ਡਾ. ਮਹਿੰਦਰ ਕੌਰ ਗਿੱਲ ਦੀ ਇਸ ਪੁਸਤਕ ਵਿਚ ਉਪਰੋਕਤ ਸੰਦੇਸ਼ ਹੋਰ ਵੀ ਨਵੀਨ ਢੰਗ ਨਾਲ ਉਘੜ ਕੇ ਸਾਹਮਣੇ ਆਉਂਦਾ ਹੈ। ਇਸ ਲਈ ਉਹ ਵਧਾਈ ਦੀ ਪਾਤਰ ਹੈ।

ਭਾਈ ਵੀਰ ਸਿੰਘ ਸਾਹਿਤ ਸਦਨ,
ਨਵੀਂ ਦਿੱਲੀ

ਪ੍ਰਧਾਨ

# ਭੂਮਿਕਾ

## ਗੁਰਮਤਿ ਕਾਲ ਦੀ ਨਾਰੀ: ਇਕ ਪਰਿਪੇਖ

ਹਥਲੀ ਪੁਸਤਕ ਦਾ ਬੀਜ-ਬਿੰਦੂ ਨਾਰੀ-ਬਿੰਬ ਹੈ। ਇਤਿਹਾਸ ਦੀ ਦ੍ਰਿਸ਼ਟੀ ਤੋਂ ਪੁਰਖ ਪਰਧਾਨ ਸਮਾਜ ਵਿਚ ਨਾਰੀ ਦਾ ਸਥਾਨ ਸਦਾ ਦੁਜੈਲਾ ਰਿਹਾ ਹੈ। ਧਰਮ ਦੀ ਦ੍ਰਿਸ਼ਟੀ ਤੋਂ ਨਾਰੀ ਹੋਂਦ ਧਰਮ ਦੇ ਧੁਰ ਡੂੰਘ ਵਿਚ ਸਥਾਪਿਤ ਹੈ। ਅਜੀਬ ਦਵੰਦ ਹੈ, ਵਾਸਤਵਿਕਤਾ , ਇਤਿਹਾਸਕਤਾ ਅਤੇ ਧਰਮ-ਸੰਸਾਰ ਦੀ ਸਿਰਜਣਾਤਮਿਕਤਾ ਵਿਚਕਾਰ। ਦਰਅਸਲ, ਨਾਰੀ ਜਾਤ ਨੂੰ ਅਨੇਕ ਦ੍ਰਿਸ਼ਟ-ਬਿੰਦੂਆਂ ਤੋਂ ਸਮਝਿਆ ਵਿਚਾਰਿਆ ਜਾ ਸਕਦਾ ਹੈ। ਇਸਤ੍ਰੀ ਸਮਾਜ ਬਾਰੇ ਵਧੇਰੀ ਰਾਇ ਦਾ ਆਧਾਰ ਇਤਿਹਾਸਕ ਤੱਥ ਹਨ। ਦੁਨੀਆਂ ਭਰ ਦੇ ਇਤਿਹਾਸ ਵਿਚ ਅਜੇਹੇ ਤੱਥ ਮੌਜੂਦ ਹਨ ਜੋ ਨਾਰੀ ਜਾਤ ਨਾਲ ਹੋਈ ਬੇ-ਇਨਸਾਫੀ, ਅਤਿਆਚਾਰ ਭੇ ਤ੍ਰਿਸਕਾਰ ਨੂੰ ਸਾਹਮਣੇ ਲਿਆਉਂਦੇ ਹਨ। ਦੂਜੇ ਪਾਸੇ, ਗੁਰਬਾਣੀ ਸੰਸਾਰ ਵਿਚ ਨਾਰੀ ਹੋਂਦ ਦਾ ਦੈਵੀਕਰਣ ਕਰ ਦਿੱਤਾ ਗਿਆ ਹੈ। ਅੰਤਾਂ ਦੇ ਤ੍ਰਿਸਕਾਰ ਤੇ ਆਹਲਾ ਦਰਜੇ ਦੇ ਸਤਿਕਾਰ ਦੇ ਦਰਮਿਆਨ ਕੁਝ ਅਜੇਹਾ ਵੀ ਮੌਜੂਦ ਹੈ ਜੋ ਨਾਰੀ ਜਾਤ ਦਾ ਸੰਤੁਲਿਤ ਰੂਪ ਸਿਰਜਦਾ ਹੈ ਜਦੋਂ ਉਹ ਆਪ ਜੀਂਦੀ ਥੀਂਦੀ ਹੈ। ਨਾਰੀ ਜਾਂ ਤਾਂ ਹੀਣ-ਭਾਵਨਾ ਦੀ ਸ਼ਿਕਾਰ ਰਹੀ ਹੈ ਜਾਂ ਫਿਰ ਪ੍ਰਸ਼ੰਸਾ ਦੀ ਪਾਤਰ (ਭਾਵੇਂ ਰੂਪ ਪਖੋਂ ਹੀ ਸਹੀ) ਪਰ ਉਸਦਾ ਵਡੇਰਾ ਭਾਗ ਅਣਗੌਲਿਆ ਹੀ ਰਿਹਾ ਹੈ। ਉਸਨੂੰ ਉਸਦੇ ਸਹੀ ਪਰਿਪੇਖ ਵਿਚ ਰਖਕੇ ਖੋਜਿਆ ਵਿਚਾਰਿਆ ਨਹੀਂ ਗਿਆ। ਬਹੁਤਾ ਕਰਕੇ ਉਸਦੇ ਹਿੱਸੇ ਉਲਾਰ ਵਿਆਖਿਆ ਹੀ ਆਈ ਹੈ। ਫ਼ਲ ਸਰੂਪ, ਉਸਦਾ ਸਹੀ ਮੁਲੰਕਣ , ਹੋਣਾ ਅਜੇ ਬਾਕੀ ਹੈ। ਉਹ ਸਾਹਿਤ-ਸੰਸਾਰ ਦੀ ਪ੍ਰੇਰਣਾ ਸ੍ਰੋਤ ਵੀ ਰਹੀ ਹੈ, ਉਸ ਦੀ ਪਾਤਰ ਵੀ, ਉਸਦੀ ਅਮਲੀ ਕਿਰਦਾਰ ਵੀ, ਉਸਦੀ ਮੂਕ ਸ੍ਰੋਤਾ ਵੀ, ਖਾਮੋਸ਼ ਦਰਸ਼ਕ ਵੀ ਤੇ ਚੁਪ ਚੁਪੀਤੀ ਭੋਗਣਹਾਰ ਵੀ। ਇਹ ਪੁਸਤਕ ਨਾਰੀ ਜਾਤੀ ਦੇ ਸਹੀ ਪਰਿਪੇਖ ਨੂੰ ਉਸਾਰਣ ਵਲ ਰੁਚਿਤ ਹੈ।

ਪੰਜਾਬੀ ਸਾਹਿਤ ਦਾ ਨਿਖੜਵਾਂ ਰੂਪ ਗੁਰਮਤਿ ਸਾਹਿਤ ਨਾਲ ਹੀ ਸਥਾਪਿਤ ਹੋਇਆ ਹੈ। ਵਿਚਾਰਾਧੀਨ ਸਾਰੇ ਲੇਖ ਗੁਰਮਤਿ ਕਾਲ ਦੇ ਨਾਰੀ-ਬਿੰਬ ਨਾਲ ਹੀ ਸੰਬੰਧਿਤ ਹਨ। ਇਸ ਵਿਚਾਰ ਨੂੰ ਗੁਰਮਤਿ ਦੇ ਆਦਿ ਕਾਲ ਨਾਲ ਵੀ ਜੋੜਿਆ ਜਾ ਸਕਦਾ ਹੈ ਤੇ ਗੁਰਮਤਿ ਕਾਲ ਦੇ ਪਰਵਰਤੀ ਸਾਹਿਤ ਨਾਲ ਵੀ। ਹਾਲ ਦੀ ਘੜੀ ਇਹ ਵਿਵੇਚਨ

ਨਿਰੋਲ ਗੁਰਮਤਿ ਕਾਲ ਤਕ ਹੀ ਸੀਮਤ ਹੈ। ਸੀਮਾ ਬਧ ਅਧਿਐਨ ਮੈਨੂੰ ਸਦਾ ਚੰਗਾ ਲਗਦਾ ਹੈ। ਇਸ ਰਾਹੀਂ ਅਧਿਐਨ ਨੂੰ ਗਹਿਰਾਈ ਵੀ ਮਿਲਦੀ ਹੈ ਤੇ ਸਵੱਛ ਪ੍ਰਗਟਾਵਾ ਵੀ। ਇਸੇ ਮੋਹ ਵਸ ਮੈਂ ਗੁਰਮਤਿ ਕਾਲ ਵਿਚ ਵਿਆਪਕ ਨਾਰੀ–ਭਾਵਨਾ ਉਪਰ ਆਪਣਾ ਧਿਆਨ ਕੇਂਦਰਤ ਕਰਨ ਦਾ ਨਿਸਚੈ ਕੀਤਾ ਹੈ। ਸੰਕੇਤ ਕੀਤਾ ਜਾ ਚੁੱਕਾ ਹੈ, ਨਾਰੀ–ਬਿੰਬ ਇਸ ਅਧਿਐਨ ਦਾ ਬੀਜ–ਬਿੰਦੂ ਹੈ। ਇਸ ਅਧਿਐਨ ਦੀ ਰੂਪ ਰੇਖਾ ਸਤ ਲੇਖਾਂ ਦੇ, ਆਸ–ਪਾਸ ਗੁਜ਼ਰਦੀ ਹੈ। ਇਕੋ ਬੀਜ–ਬਿੰਦੂ ਦੇ ਆਲੇ ਦੁਆਲੇ ਘੁੰਮਦੇ ਹਨ, ਇਹ ਸਾਰੇ ਲੇਖ! ਇਕੋ ਕੇਂਦਰੀ–ਨੁਕਤੇ ਦੀ ਪਰਕਰਮਾ ਕਰਦਿਆਂ ਕਈ ਵਾਰ ਕੁਝ ਤੱਥਾਂ ਦਾ ਦੁਹਰਾਓ ਲਾਜ਼ਮੀ ਹੋ ਗਿਆ ਹੈ ਪਰ ਮੇਰੀ ਪਹਿਲ ਤਾਂ ਗੁਰਮਤਿ ਕਾਲ ਵਿਚਲੇ ਨਾਰੀ–ਬਿੰਬ ਨੂੰ ਸਭ ਪਾਸਿਉਂ ਛਿਲ ਤ੍ਰਾਸ਼ ਕੇ ਇਕ ਨਿਰਪੱਖ, ਨਿਆਂਕਾਰੀ, ਨਿਰਮਲ ਬਿੰਬ ਉਜਾਗਰ ਕਰਨਾ ਹੈ। ਜੋ ਨਾ ਮਰਦ ਦੀ ਵਕਾਲਤ ਕਰੇ ਨਾ ਇਸਤ੍ਰੀ ਦੀ ਤਰਫ਼ਦਾਰੀ ਸਗੋਂ ਇਕ ਸਮਤੋਲ ਜੇਹਾ ਨਾਰੀ–ਬਿੰਬ ਉਭੱਰ ਕੇ ਸਾਹਮਣੇ ਆਵੇ। ਇਸੇ ਉਦੇਸ਼ ਨਾਲ ਪੰਜਾਬੀ ਸਾਹਿਤ ਵਿਚ ਨਾਰੀ ਸੰਕਲਪ, ਗੁਰੂ ਮਹਿਲ ਪਰੰਪਰਾ, ਗੁਰੂ ਘਰ ਦੀਆਂ ਬੀਬੀਆਂ ਦੀ ਪੰਜਾਬੀ ਸਭਿਆਚਾਰ ਨੂੰ ਦੇਣ ਤੇ ਸਿਖ ਧਰਮ ਵਿਚ ਨਾਰੀ ਦੀ ਭੂਮਿਕਾ ਤੇ ਰੁਤਬਾ ਲੇਖ ਵਜੂਦ ਵਿਚ ਆਏ ਹਨ।

ਆਪਣੀ ਗੱਲ ਦਾ ਆਰੰਭ ਮੈਂ ਇਕ ਉਦਾਹਰਣ ਨਾਲ ਕਰਨ ਲਗੀ ਹਾਂ। ਜਿਸ ਤਰ੍ਹਾਂ ਮਾਂ–ਬੱਚੇ ਨੂੰ ਪਾਲਦੀ ਪੋਸਦੀ ਹੋਈ ਅਨੇਕ ਵਾਰ ਉਸਨੂੰ ਮਾਰਦੀ ਕੁਟਦੀ ਜਾਂ ਉਸ ਨਾਲ ਖਹੁਰਾ ਵਿਹਾਰ ਵੀ ਕਰਦੀ ਹੈ। ਪਰ ਸਾਡੀ ਸੰਸਕ੍ਰਿਤੀ ਨੇ ਮਾਂ–ਬੱਚੇ ਦੇ ਨਿਰਛਲ ਪਿਆਰ ਦੀ ਗੱਲ ਹੀ ਕੀਤੀ ਹੈ। ਨਾਲੇ, ਇਹ ਸੱਚ ਵੀ ਹੈ ਬੱਚੇ ਦੀ ਜ਼ਿੰਦਗੀ ਵਿਚ ਪਿਆਰ ਦੇ ਪਲ ਬਹੁਤੇ ਹਨ, ਮਾਰ –ਤ੍ਰਿਸਕਾਰ ਦੇ ਥੋਹੜੇ। ਇਸੇ ਤਰ੍ਹਾਂ ਪੁਰਖ ਸਮਾਜ ਨੇ ਨਾਰੀ ਉਤੇ ਵੰਨਸਵੰਨ ਜ਼ੁਲਮ ਕੀਤੇ ਹੋਣਗੇ ਪਰ ਜੇ ਨਿਰਪੱਖ ਹੋਕੇ ਵੇਖੀਏ ਤਾਂ ਇਹਨਾਂ ਜ਼ੁਲਮਾਂ ਦੀ ਮਾਤਰਾ ਪੁਰਖ ਦੁਆਰਾ ਕੀਤੇ ਗਏ ਪਿਆਰ ਦੀ ਤੁਲਨਾ ਵਿਚ ਘਟ ਹੈ ਤੇ ਜੋ ਧਾਰਣਾ ਬਣਕੇ ਸਾਹਮਣੇ ਆਈ ਉਹ ਹੈ ਪੁਰਖ ਨੇ ਨਾਰੀ ਨੂੰ ਆਦਰ ਨਹੀਂ ਦਿੱਤਾ, ਉਸ ਨਾਲ ਸਦਾ ਵਹਿਸ਼ਤ ਵਾਲਾ ਸਲੂਕ ਕੀਤਾ ਹੈ, ਆਦਿ, ਆਦਿ। ਹਾਲਾਂਕਿ ਉਹਨੇ ਧੀਆਂ ਨੂੰ ਲਾਡਾਂ ਨਾਲ ਪਾਲਿਆ ਹੈ। ਭੈਣਾਂ ਨੂੰ ਰਜਵਾਂ ਸਨੇਹ ਦਿੱਤਾ ਹੈ ਤੇ ਮਾਵਾਂ ਨੂੰ ਹਾਰਦਿਕ ਪਿਆਰ। ਇੰਜ ਲਗਦੈ ਪੁਰਖ ਪਾਸੋਂ ਅਚੇਤ ਹੀ ਆਪਣੇ ਇਸ ਦੁਰਵਿਹਾਰ ਦੀ ਚਰਚਾ ਕੁਝ ਵਧੇਰੇ ਹੋ ਗਈ ਜਾਂ ਉਸ ਵਿਚਲੀ ਗੁਨਾਹ–ਭਾਵਨਾ ਨੂੰ ਆਪਣੀ ਉਚੱਤਾ ਸਥਾਪਿਤ ਕਰਨ ਲਈ ਕੋਈ ਹੋਰ ਰਾਹ ਨਹੀਂ ਲੱਭਾ। ਸਾਹਿਤ ਸੰਸਾਰ ਵਿਚ ਕੋਈ ਪੰਜ ਸਤ ਟੁਕੜੇ ਇਹੋ ਜੇਹੇ ਲੱਭ ਜਾਣਗੇ ਜੋ ਨਾਰੀ–ਜਾਤ ਦਾ ਸਹੀ ਸਥਾਨ ਨਹੀਂ ਆਂਕਦੇ। ਮਸਲਨ ਤੁਲਸੀ ਜੀ ਦਾ;

ਢੋਲ ਗਵਾਰ ਸ਼ੂਦਰ ਪਸ਼ੂ ਨਾਰੀ
ਯਹ ਸਭ ਤਾੜਨ ਕੇ ਅਧਿਕਾਰੀ

ਜਾਂ

ਵਾਰਸ ਸ਼ਾਹ ਦੀਆਂ ਪੰਕਤੀਆਂ ਅਥਵਾ ਪੀਲੂ ਸ਼ਾਇਰ ਤੇ ਨਾਥਾਂ ਦੇ ਆਖੇ ਬੋਲ ਸਾਡੀ ਚੇਤਨਾ ਵਿਚ ਘਰ ਕਰ ਗਏ ਹਨ :

–ਵਾਰਸ ਰੰਨ, ਤਲਵਾਰ, ਫ਼ਕੀਰ, ਘੋੜਾ
ਚਾਰੇ ਥੋਕ ਇਹ ਕਿਸੇ ਦੇ ਯਾਰ ਨਾਹੀ।

(ਵਾਰਸ ਸ਼ਾਹ)

–ਚੜ੍ਹਦੇ ਮਿਰਜ਼ੇ ਖਾਨ ਨੂੰ ਜੱਟ ਵੰਝਲ ਦੇਂਦਾ ਮੱਤ
ਭੱਠ ਰੰਨਾਂ ਦੀ ਦੋਸਤੀ ਖੁਰੀ ਜਿਨਾਂ ਦੀ ਮੱਤ

(ਪੀਲੂ)

ਨਾਥ ਸਾਹਿਤ ਵਿਚਲੀਆਂ ਪੰਕਤੀਆਂ;

ਬਾਘਿਣ ਜਿੰਦ ਲੇਇ ਬਾਘਿਣ ਬਿੰਦ ਲੇਇ
ਬਾਘਿਣ ਹਮਰੀ ਕਾਂਇਆ
ਇਨ ਬਾਘਣ ਤ੍ਰੈ ਲੋਕੀ ਖਾਈ
ਪੂਛਹਿ ਬਦਤਿ ਰਾਇਆ

(ਗੋਰਖ ਨਾਥ)

ਇਥੇ ਮੇਰਾ ਨਿਵੇਦਨ ਇਤਨਾ ਹੀ ਹੈ, ਅਜੇਹੇ ਕਾਵਿ–ਟੋਟਿਆਂ ਦੀ ਮਾਤਰਾ ਬਹੁਤ ਅਲਪ ਹੈ, ਇਸ ਤੋਂ ਉਲਟ ਨਾਰੀ–ਪੁਰਖ ਪ੍ਰੇਮ ਦੀ ਮਾਤਰਾ ਬਹੁਤ ਸੰਘਣੀ ਹੈ। ਪੰਜਾਬੀ ਸਾਹਿਤ ਵਿਚ ਸੰਘਣੀ ਮਾਤਰਾ ਵਾਲੇ ਭਾਵ ਉਪਰ ਬਲ ਨਾ ਹੋਕੇ ਅਲਪ ਮਾਤਰਾ ਵਾਲੀ ਭਾਵਨਾ ਉਪਰ ਹੋ ਗਿਆ ਹੈ। ਨਤੀਜੇ ਵਜੋਂ, ਮੱਧਕਾਲ ਤੋਂ ਲੈ ਕੇ ਅਜ ਤਕ ਇਕੋ ਹੀ ਬਿਆਨ ਦਿੱਤਾ ਜਾ ਰਿਹਾ ਹੈ, ਨਾਰੀ ਜਾਤ ਨਾਲ ਇਨਸਾਫ਼ ਨਹੀਂ ਹੋਇਆ। ਕਮਾਲ ਗੱਲ ਇਹ ਜਦੋਂ ਆਧੁਨਿਕ ਕਾਲ ਵਿਚ ਨਾਰੀ–ਕਵੀ ਅਜੇਹੀ ਭਾਵਨਾ ਨਾਲ ਭਰਕੇ ਕਵਿਤਾ ਲਿਖਣ ਲਗੀਆਂ ਤਾਂ ਸਮੀਖਿਆਕਾਰਾਂ ਨੇ ਅਜੇਹੀ ਕਵਿਤਾ ਨੂੰ ਸ਼ਕਾਇਤੀ ਸੁਰ ਵਾਲਾ ਕਾਵਿ ਆਂਕਣਾ ਸ਼ੁਰੂ ਕਰ ਦਿੱਤਾ। ਇਸਤਰੀ ਸਮੀਖਿਆਕਾਰ ਤਾਂ ਅਜ ਦੀ ਪੈਦਾਵਾਰ ਹਨ। ਇਸ ਤੋਂ ਪਹਿਲਾ ਪੁਰਖ ਹੀ ਨਾਰੀ–ਸਮਾਜ ਬਾਰੇ ਅਜੇਹੀ ਟਿੱਪਣੀ ਦੇ ਰਹੇ ਸਨ ਤੇ ਅਜ ਵੀ ਉਹੋ ਨਾਰੀ ਰਚਿਤ ਸਾਹਿਤ ਦੀ ਭੰਡੀ ਕਰ ਰਹੇ ਹਨ। ਗਹੁ ਨਾਲ ਵਾਚਿਆਂ ਪਤਾ ਲਗਦਾ ਹੈ, ਪਰੰਪਰਾ ਤੋਂ ਹੀ ਨਾਰੀ ਹੋਂਦ ਨਾਲ ਢੇਰ ਸਾਰੇ ਵਿਸ਼ੇਸ਼ਣ ਜੁੜੇ ਹੋਏ ਹਨ। ਇਸਨੂੰ ਅਰਧ–ਨਰ–ਈਸ਼ਵਰ, ਅਰਧਾਂਗਣੀ, Better half ਤੇ the other half ਆਦਿ ਕਹਿਕੇ ਪੁਕਾਰਿਆ ਜਾਂਦਾਰਿਹਾ ਹੈ। ਇੰਜ ਮਾਲੂਮ ਹੁੰਦਾ ਹੈ, **ਨਾਰੀ ਨਾ ਕੇਵਲ ਮਰਦ ਦੀ ਮਨੋਬਣਤਰ ਹੀ ਹੈ ਸਗੋਂ ਰਬ ਦੇ ਰਾਹ ਤੇ ਤੁਰਨ ਵਾਲੇ ਧਰਮੀ ਜੀਊੜੇ ਵੀ ਇਸ**

**ਦੀ ਪੀਡੀ ਪਕੜ ਤੋਂ ਨਾਬਰ ਨਹੀ ਹੋ ਸਕੇ**। ਏਹੋ ਕਾਰਣ ਹੈ, ਗੁਰਬਾਣੀ ਦਾ ਪ੍ਰਮੁਖ ਸੰਚਾਰ-ਮਾਡਲ ਨਾਰੀ-ਪੁਰਖ-ਪ੍ਰੇਮ-ਪ੍ਰਤੀਕ ਹੈ। ਮਰਦ ਸਮਾਜ ਨਾਰੀ ਹੋਂਦ ਨੂੰ ਨਾ ਤਾਂ ਨਕਾਰ ਹੀ ਸਕਿਆ ਹੈ ਤੇ ਨਾ ਹੀ ਭੁਲਾ ਸਕਿਆ ਹੈ। ਉਸ ਦਾ ਇਸਤ੍ਰੀ ਪ੍ਰਤੀ ਰਵਈਆ ਮਿਸ਼੍ਰਤ ਭਾਵਨਾ ਵਾਲਾ ਹੈ। ਠੀਕ, ਉਸੇ ਤਰ੍ਹਾਂ ਜਿਸ ਤਰ੍ਹਾਂ ਵਾਰਸ਼ ਸ਼ਾਹ ਨੇ ਆਪਣੀ ਨਾਇਕਾ ਦੀ ਪ੍ਰੀਤ ਨੂੰ ਤਾਂ ਸਿਖਰ ਤੇ ਪੁਚਾ ਕੇ ਉਸਨੂੰ ਦੈਵੀ ਚਰਿੱਤਰ ਵਾਲੀ ਬਣਾ ਦਿੱਤਾ ਤੇ ਨਾਲ ਹੀ ਨਾਰੀ ਜਾਤੀ ਦਾ ਨਿਖੇਧ ਵੀ ਕਰ ਦਿੱਤਾ। ਤੁਲਸੀ ਜੀ ਨੇ ਸੀਤਾ ਜੀ ਦਾ ਵਰਣਨ ਬਹੁਤ ਆਦਰ ਨਾਲ ਕੀਤਾ ਪਰ ਨਾਲ ਹੀ ਇਸਤ੍ਰੀ ਜਾਤੀ ਦੀ ਬੁਰਾਈ ਵੀ ਕਰ ਦਿੱਤੀ। ਜ਼ਾਹਿਰ ਹੈ, ਇਹ ਸਮੇਂ ਸਮੇਂ ਦਾ ਪ੍ਰਤੀਕਰਮ ਹੈ। ਇਸਨੂੰ ਪੂਰੀ ਤਰ੍ਹਾਂ ਸੱਚ ਮੰਨਕੇ ਸਵੀਕਾਰਿਆ ਨਹੀਂ ਜਾ ਸਕਦਾ।

ਇਸ ਪੁਸਤਕ ਵਿਚਲੇ ਸਤੇ ਲੇਖ ਗੁਰਮਤਿ ਕਾਲ ਵਿਚ ਨਾਰੀ ਸਮਾਜ ਨਾਲ ਜੁੜੀ ਵਿਆਪਕ ਭਾਵਨਾ ਨੂੰ ਸਮਰਪਿਤ ਹਨ। ਮਧਕਾਲ ਵਿਚ ਸੰਤਾਂ-ਭਗਤਾਂ ਤੇ ਗੁਰੂ ਸਾਹਿਬਾਨ ਨੇ ਨਾਰੀ ਸਮਾਜ ਨਾਲ ਜੁੜੀ ਭਾਵਨਾ ਦਾ ਰੂਪਾਂਤਰਣ ਅਧਿਆਤਮਕ ਪ੍ਰਸੰਗ ਵਿਚ ਕੀਤਾ ਹੈ। ਗੁਰਬਾਣੀ ਵਿਚ ਨਾਰੀ ਨੂੰ ਆਦਰ ਦੀ ਭਾਵਨਾ ਨਾਲ ਵੇਖਿਆ, ਵਿਚਾਰਿਆ ਤੇ ਸਿਰਜਿਆ ਗਿਆ ਹੈ। ਉਦੋਂ ਨਾਰੀ ਅਸਲੋਂ ਖ਼ਾਮੋਸ਼ ਸੀ। ਉਦੋਂ ਉਹ ਮੂਕ ਅਵਸਥਾ ਵਿਚ ਸਾਮਾਜਿਕ ਵਰਤਾਰੇ ਦਾ ਅੰਗ ਸੀ। **ਇਸ ਤੋਂ ਵੱਡਾ ਨਜ਼ਰਾਨਾ ਜਾਂ** ੂ tribute **ਇਸਤ੍ਰੀ ਜਾਤ ਨੂੰ ਕੋਈ ਹੋਰ ਨਹੀ ਦਿੱਤਾ ਜਾ ਸਕਦਾ ਕਿ ਬਾਣੀਕਾਰ ਆਪਣੀ ਰਬੀ ਪ੍ਰੀਤ ਦੀ ਤੁਲਨਾ ਨਾਰੀ-ਪ੍ਰੀਤ ਦੇ ਸਮਵਿਥ ਕਰਨ ਲਗ ਗਏ**। ਨਾਰੀ ਜ਼ਜ਼ਬਾਤ ਦੀ ਜਿੰਨੀ ਸੂਖਮ, ਸੁਚੱਜੀ ਤੇ ਡੂੰਘੀ ਤਰਜ਼ਮਾਨੀ ਬਾਣੀਕਾਰਾਂ ਨੇ ਬਾਣੀ-ਸਿਰਜਣਾ ਵਿਚ ਕੀਤੀ,, ਕਿਤੇ ਹੋਰ ਦੁਰਲੱਭ ਹੈ ;

(ੳ) ਸਜਣ ਮੁਖੁ ਅਨੂਪੁ ਅਠੇ ਪਹਰ ਨਿਹਾਲਸਾ<br>
ਸੁਤੜੀ ਸੋ ਸਹੁ ਡਿਠੁ ਤੈ ਸੁਪਨੈ ਹਉ ਖੰਨੀਐ

(ਅ) ਮਿਲ ਸਖੀਆਂ ਪੁਛਹਿ ਕਹੁ ਕੰਤ ਨੀਸਾਣੀ<br>
ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ

(ੲ) ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ<br>
ਮਿਲਿ ਕੈ ਕਰਹ ਕਹਾਣੀਆਂ ਸੰਮ੍ਰਥ ਕੰਤ ਕੀਆਹ

ਕੁਲ ਮਿਲਾਕੇ , ਗੁਰਬਾਣੀ ਸਿਰਜਣਾ ਵਿਚ ਨਾਰੀ ਪ੍ਰਤੀਕ-ਰੂਪ ਵਿਚ ਪੇਸ਼ ਹੋਈ ਹੈ। ਪੰਜਾਬੀ ਸੂਫੀ-ਕਾਵਿ ਵਿਚ ਵੀ ਨਾਰੀ ਦਾ ਸਰੂਪ ਪ੍ਰਤੀਕ-ਰੂਪ ਵਿਚ ਸਾਹਮਣੇ ਆਇਆ ਹੈ (ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ਬਾਵਲਿ ਹੋਈ ਸੋ ਬਹੁ ਲੋਰਉ ) ਸ਼ੇਖ ਫ਼ਰੀਦ ਤੋਂ ਬਾਅਦ ਸ਼ਾਹ ਹੁਸੈਨ ਦੇ ਕਲਾਮ ਵਿਚ ਵੀ ਨਾਰੀ-ਪ੍ਰਤੀਕ ਦਾ ਦੀਦਾਰ ਕੀਤਾ ਜਾ ਸਕਦਾ ਹੈ। ਇਤਿਹਾਸਕ ਵਾਰ-ਸਾਹਿਤ ਵਿਚ ਨਾਰੀ-ਪ੍ਰਤੀਕ ਦਾ ਅਭਾਵ ਹੈ

ਪਰ ਹਡਮਾਸ ਦੀ ਨਾਇਕਾ ਆਧੁਨਿਕ ਕਾਲ ਵਿਚ ਰਾਣੀ ਸਾਹਿਬ ਕੌਰ ਦੀ ਵਾਰ ਵਿਚ ਸਾਹਮਣੇ ਆਈ ਹੈ। ਗੁਰਮਤਿ ਕਾਲ ਵਿਚ ਇਕੋ ਇਕ ਬੀਰ ਰਸੀ ਵਾਰ ਹੈ; ਚੰਡੀ ਦੀ ਵਾਰ। ਇਸ ਵਿੱਚ ਨਾਰੀ ਦਾ ਦੈਵੀਕਰਣ ਕਰ ਦਿੱਤਾ ਗਿਆ ਹੈ। ਇਸ ਵਾਰ ਦੀ ਨਾਇਕਾ ਬੀਰ ਵੀ ਹੈ ਤੇ ਤੇਜਸਵੀ ਵੀ। ਇਹ ਸਾਧਾਰਣ ਸੰਸਾਰੀ ਨਾਰੀ ਨਹੀਂ ਸਗੋਂ ਦਿਬ ਗੁਣਾਂ ਦੀ ਧਾਰਣੀ ਹੈ। ਕਿੱਸਾ ਕਾਵਿ ਵਿਚ ਹੱਡ ਮਾਸ ਦੀ ਨਾਰੀ ਦਾ ਰੂਪ ਚਿਤਰਿਆ ਗਿਆ ਹੈ। ਕਿੱਸਾਕਾਰਾਂ ਨੇ ਆਪਣੀਆਂ ਨਾਇਕਾਵਾਂ ਨੂੰ ਵਧੇਰੇ ਕਰਕੇ ਆਦਰ ਨਾਲ ਪੇਸ਼ ਕੀਤਾ ਹੈ। **ਸਪਸ਼ਟ ਹੈ, ਮੱਧਕਾਲ ਵਿਚ 'ਨਾਰੀ-ਬਿੰਬ ' ਦੀ ਯਾਤਰਾ ਪ੍ਰਤੀਕ ਤੋਂ ਸ਼ੁਰੂ ਹੋਕੇ ਵਾਸਤਵਿਕ ਨਾਰੀ ਅਮਲ ਉਪਰ ਸਮਾਪਤ ਹੋਈ ਹੈ। ਸੰਕਲਪਕ ਹੋਂਦ ਨੇ ਯਥਾਰਥਕ ਰੂਪ ਗ੍ਰਹਿਣ ਕੀਤਾ ਹੈ।** ਫ਼ਲਸਰੂਪ, ਗੁਰਮਤਿ ਕਾਲ ਵਿਚਲੀ ਨਾਰੀ ਆਪਣੇ ਵੰਨਸੰਵੰਨ ਕਿਰਦਾਰ ਰਾਹੀਂ ਅਨੇਕ ਮੁਖ ਸੰਭਾਵਨਾਵਾਂ ਜਗਾ ਗਈ ਹੈ।

ਧਿਆਨ ਰਹੇ , ਗੁਰਬਾਣੀ ਸਿਰਜਣਾ ਦੇ ਨਾਲ ਨਾਲ ਗੁਰੂ -- ਜੀਵਨ-ਸ਼ੈਲੀ ਵੀ ਉਦੈ ਹੋ ਰਹੀ ਸੀ ਜਿਸ ਵਿਚ ਗੁਰੂ-ਮਹਿਲ — ਪਰੰਪਰਾ ਨਿਖਰ ਕੇ ਸਾਹਮਣੇ ਆਈ। ਗੁਰਬਾਣੀ ਵਿਚ ਜਿਥੇ ਨਾਰੀ ਹੋਂਦ ਪ੍ਰਤੀਕਾਤਮਕ ਸੀ ਉਥੇ ਗੁਰੂ ਸਾਹਿਬਾਨ ਦੇ ਵਾਸਤਵਿਕ ਜੀਵਨ ਵਿਚ ਗੁਰੂ ਮਹਿਲਾਂ ਨੇ ਬੜੀ ਅਹਿਮ ਭੂਮਿਕਾ ਨਿਭਾਈ। ਉਹ ਸੇਵਾ, ਸਿਮਰਨ, ਤਪ, ਤਿਆਗ ਤੇ ਬਲੀਦਾਨ ਜੇਹੀਆਂ ਉਚੇਰੀਆਂ ਕਦਰਾਂ-ਕੀਮਤਾਂ ਉਤੇ ਅਮਲ ਵੀ ਕਰ ਸਕੇ ਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਰਾਹ ਵੀ ਦਿਖਾ ਸਕੇ। ਗੁਰੂ ਮਹਿਲਾਂ ਨੇ ਆਪੋ ਆਪਣਾ ਛਾਂਦਾ ਵੀ ਪਾਇਆ ਹੈ ਤੇ ਪੰਜਾਬੀ ਸਭਿਆਚਾਰ ਨੂੰ ਅਮੀਰ ਵੀ ਕੀਤਾ। ਇਹੋ ਕਾਰਣ ਹੈ, ਉਹਨਾਂ ਨੂੰ ਜਿਸ ਵੀ ਜ਼ਾਵੀਏ ਤੋਂ ਦੇਖਿਆ ਗਿਆ ਮਸਲਨ ਗ੍ਰਹਿਣੀ ਦੇ ਤੌਰ ਤੇ, ਸਮਾਜ-ਸੇਵਿਕਾ ਦੇ ਤੌਰ ਤੇ, ਸਮਾਜ ਉਸਾਰੂ ਦੇ ਤੌਰ ਤੇ, ਸਮਾਜ-ਸੁਧਾਰਕ ਦੇ ਤੌਰ ਤੇ ਸਮਾਜ ਆਗੂ ਦੇ ਤੌਰ ਤੇ ਉਹ ਹਰ ਥਾਂ ਅਵਲ ਰਹੇ। ਗੁਰਮਤਿ ਕਾਲ ਦੀ ਨਾਰੀ ਨੈਤਿਕ ਕੀਮਤਾਂ ਨਾਲ ਭਰਪੂਰ, ਪ੍ਰਭੂ ਸਿਮਰਨ ਨਾਲ ਸਰਾਬੋਰ, ਪਰਿਵਾਰ ਤੇ ਸਮਾਜ ਦੀ ਮੂਲ ਇਕਾਈ, ਪਤੀ-ਸਹਿਕਾਰੀ ਤੇ ਸਹਿਯੋਗੀ ਦੀ ਉੱਚੀ ਮਿਸਾਲ ਬਣਕੇ ਸਾਹਮਣੇ ਆਈ। ਸ਼ਾਇਦ ਏਹੋ ਕਾਰਣ ਹੈ, ਗੁਰੂ ਸਾਹਿਬਾਨ ਨੇ ਜਦ ਕਦੀ ਵੀ ਨਾਰੀ-ਪ੍ਰਕਰਣ ਖੋਲ੍ਹਿਆ ਤਾਂ ਇਸ ਨੂੰ ਪੂਰਾ ਆਦਰ ਮਾਨ ਦਿੱਤਾ। **ਗੁਰੂ-ਮਹਿਲ ਤੇ ਬੀਬੀਆਂ ਅਸਲ ਰੂਪ ਵਿਚ ਅਰਧਾਂਗਣੀਆਂ ਬਣਕੇ ਸਾਹਮਣੇ ਆਈਆਂ ਤੇ ਗੁਰੂ ਸਾਹਿਬਾਨ ''ਘਰ ਸੁਖਿ ਵਸਿਆ ਬਾਹਰ ਸੁਖਿ ਪਾਇਆ '' ਕਹਿਣੋਂ ਨਾ ਰਹਿ ਸਕੇ।** ਇਹਨਾਂ ਬੀਬੀਆਂ ਦੇ ਕਾਰਣ ਹੀ ਗੁਰੂ ਸਾਹਿਬਾਨ ਬਾਹਰ ਆਪਣੇ ਮਿਸ਼ਨ ਨੂੰ ਨੇਪਰੇ ਅਸਾਨੀ ਨਾਲ ਚੜ੍ਹਾ ਸਕੇ। ਗੁਰਬਾਣੀ ਸਾਹਿਤ ਵਿਚ ਤੇ ਸੰਤ--ਭਗਤ--ਬਾਣੀ ਵਿਚ ਨਾਰੀ ਆਦਰ ਭਾਵ ਨਾਲ ਵਿਚਾਰੀ ਗਈ ਹੈ। ਗੁਰੂ--ਮਹਿਲ--ਪਰੰਪਰਾ ਵਿਚ, ਜਿਥੇ ਨਾਰੀ ਸਮਾਜ ਨੇ ਸਮਰਿਧ ਹਿੱਸਾ ਪਾਇਆ ਉਥੇ ਜਦੋਂ ਗੁਰੂ ਸਾਹਿਬ ਨੇ ਸਿਖ ਸੁਸਾਇਟੀ ਦਾ ਨਿਰਮਾਣ ਕੀਤਾ ਤਾਂ

ਬੀਬੀਆਂ ਨੂੰ ਸਾਂਵਾ ਰੁਤਬਾ ਦਿੱਤਾ। ਸਿੰਘ ਅਤੇ ਕੌਰ ਇਸ ਦੇ ਪੁਸ਼ਟ ਪਰਮਾਣ ਹਨ। ਫ਼ਲਸਰੂਪ ਇਹਨਾਂ ਦੀ ਭੂਮਿਕਾ ਅਤੇ ਰੋਲ ਭਾਰਾ ਗਉਰਾ ਹੋ ਨਿਬੜਿਆ। ਪੰਜਾਬੀ ਸਭਿਆਚਾਰ ਗੁਰੂ ਘਰ ਦੀਆਂ ਬੀਬੀਆਂ ਦਾ ਸਦਾ ਰਿਣੀ ਰਹੇਗਾ। ਇਹਨਾਂ ਨੇ ਆਪਣੇ ਜੀਵਨ ਦੇ ਅਮਲੀ ਪੱਖ ਰਾਹੀਂ ਪੰਜਾਬੀ ਸਭਿਆਚਾਰ ਦਾ ਮੂੰਹ ਮੱਥਾ ਸਵਾਰਿਆ। ਇਸ ਵਿਚ ਅਜੇਹੇ ਗੁਣ ਭਰੇ ਜੋ ਸਦਾ ਪ੍ਰਵਾਹਮਾਨ ਰਹਿਣਗੇ। ਅੰਤ ਵਿਚ, ਇਹ ਕਹਿਣਾ ਉਚਿਤ ਹੈ, ਗੁਰਮਤਿ ਕਾਲ ਵਿਚਲੀ ਨਾਰੀ ਭਾਰੀ ਗਉਰੀ ਪਰੰਪਰਾ ਦੀ ਦਾਤੀ ਹੈ ਇਸਦੇ ਭਰਪੂਰ ਯੋਗਦਾਨ ਕਰਕੇ ਹੀ ਅਜ ਸਾਡੀ ਨਾਰੀ ਵਿਰਾਸਤ ਗੌਰਵਸ਼ਾਲੀ ਹੋ ਸਕੀ ਹੈ ਤੇ, ਆਉਣ ਵਾਲੀਆਂ ਪੀੜ੍ਹੀਆਂ ਨੂੰ ਇਸ ਉੱਤੇ ਮਾਣ ਕਰਨ ਦਾ ਹੱਕ ਹਾਸਲ ਹੋਇਆ ਹੈ।

ਮੈਂ ਭਾਈ ਵੀਰ ਸਿੰਘ ਸਾਹਿਤ ਸਦਨ ਦੀ ਸ਼ੁਕਰਗੁਜ਼ਾਰ ਹਾਂ ਜਿਹਨਾਂ ਨੇ ਇਸ ਪੁਸਤਕ ਨੂੰ ਪ੍ਰਕਾਸ਼ਿਤ ਕਰਨ ਦਾ ਬੀੜਾ ਉਠਾਇਆ।

ਮਿਤੀ – 4.4.93

ਮਹਿੰਦਰ ਕੌਰ ਗਿੱਲ
ਪ੍ਰਿੰਸੀਪਲ, ਮਾਤਾ ਸੁੰਦਰੀ ਕਾਲਜ
ਨਵੀਂ ਦਿੱਲੀ।

## -- 1 --

—ਬਾਣੀ ਤੇ ਨਾਰੀ ਪ੍ਰਤੀਕ

—ਸੰਤ ਸਾਹਿਤ ਵਿਚ ਨਾਰੀ ਸਰੂਪ

—ਸ਼ੇਖ਼ ਫ਼ਰੀਦ ਤੇ ਗੁਰੂ ਨਾਨਕ ਦੇਵ ਦਾ ਨਾਰ ਨਜ਼ਰੀਆ

# ਬਾਣੀ ਤੇ ਨਾਰੀ ਪ੍ਰਤੀਕ

ਬ੍ਰਹਮ, ਜਗਤ, ਮਨੁੱਖ ਅਤੇ ਸਾਹਿਤ ਚਾਰੇ ਵਖੋ ਵਖ ਹੌਂਦਾਂ ਹਨ। ਬ੍ਰਹਮ ਜਗਤ ਦਾ ਸ੍ਰਿਸ਼ਟਾ ਹੈ : ਉਹ ਜਗਤ ਵਿਚ ਵਿਆਪਕ ਤਾਂ ਹੈ ਪਰ ਉਸ ਉਪਰ ਜਗਤ ਵਾਲੇ ਨੇਮ ਲਾਗੂ ਨਹੀਂ ਹੁੰਦੇ। ਮਨੁੱਖ ਸਾਹਿਤ ਦਾ ਸਿਰਜਕ ਹੈ। ਸਾਹਿਤ ਵਿਚ ਮਨੁੱਖੀ ਅਨੁਭਵ ਤਾਂ ਮੌਜੂਦ ਹੈ ਪਰ ਵਾਸਤਵਿਕ ਮਨੁੱਖੀ ਸਮਾਜ ਦੇ ਨੇਮ ਸਾਹਿਤ ਉਪਰ ਲਾਗੂ ਨਹੀਂ ਹੁੰਦੇ। ਦੂਸਰੇ ਸ਼ਬਦਾਂ ਵਿਚ ਸ੍ਰਿਸ਼ਟਾ ਤੇ ਸ੍ਰਿਸ਼ਟੀ ਦੇ ਹੌਂਦਗਤ ਨੇਮ ਆਪੋ ਆਪਣੇ ਹਨ। ਚਾਹੇ ਉਹ ਬ੍ਰਹਮ ਕ੍ਰਿਤ ਹੈ ਜਾਂ ਮਨੁੱਖ ਕ੍ਰਿਤ। ਬ੍ਰਹਮ--ਕ੍ਰਿਤ--ਬ੍ਰਹਿਮੰਡ ਤੇ ਮਨੁੱਖ--ਕ੍ਰਿਤ--ਸਾਹਿਤ ਦੋਵੇਂ ਹੀ ਆਪਣੇ ਚਰਿੱਤਰ ਵਿਚ ਸਹਿ ਧਰਮੀ ਹਨ। ਇਕ ਪਾਸੇ, ਇਹ ਦੋਵੇਂ ਗਤੀ ਅਤੇ ਸਥਿਤੀ ਦੇ ਧਾਰਣੀ ਹਨ। ਦੂਜੇ, ਪਾਸੇ ਵੰਨਸਵੰਨਤਾ ਦੇ ਸੁਆਮੀ ਹਨ। ਹਾਲ ਦੀ ਘੜੀ, ਇਥੇ ਸਾਹਿਤ ਦੀ ਗੱਲ ਛੇੜਨੀ ਹੀ ਉਚਿਤ ਪ੍ਰਤੀਤ ਹੁੰਦੀ ਹੈ। ਸਾਹਿਤ--ਸੰਸਾਰ ਦੀ ਵੰਨਸਵੰਨਤਾ ਦਾ ਆਧਾਰ ਅਨੇਕ ਜੀਵਨ--ਦ੍ਰਿਸ਼ਟੀਆਂ, ਚਿੰਤਨ--ਵਿਧੀਆਂ, ਬੌਧਿਕ ਪੱਧਰਾਂ ਤੇ ਅਨੇਕਾਨੇਕ ਸ਼ਿਲਪ ਜੁਗਤਾਂ ਹਨ। ਸਾਹਿਤ ਦੀ ਬਹੁਰੂਪਤਾ ਵਿਚ ਨਾ ਉਲਝ ਕੇ ਮੋਟੇ ਤੌਰ 'ਤੇ ਇਸ ਨੂੰ ਦੋ ਮੁਖ ਭੇਦਾਂ ਵਿਚ ਵੰਡਿਆ ਜਾ ਸਕਦਾ ਹੈ--

(੧) ਸਤਿ ਸਾਹਿਤ
(੨) ਮਾਇਆਵੀ ਸਾਹਿਤ

ਪਹਿਲੇ ਦੇ ਰਚਣਹਾਰ ਬਾਣੀਕਾਰ ਹਨ ਤੇ ਦੂਸਰੇ ਦੇ ਦੁਨੀਆਂਦਾਰ ਜਾਂ ਸਾਧਾਰਣ ਮਨੁੱਖ। ਸਾਹਿਤਕਾਰ ਦੋਹਾਂ ਲਈ ਸਾਂਝਾ ਵਿਸ਼ੇਸ਼ਣ ਹੈ। ਸਤਿ ਸਾਹਿਤ ਤੇ ਮਾਇਆਵੀ ਸਾਹਿਤ ਦੋਵੇਂ ਹੀ ਸਿਰਜਣ ਪ੍ਰਕਿਰਿਆ ਨਾਲ ਸੰਬੰਧਿਤ ਹਨ। ਮਾਇਆਵੀ ਸਾਹਿਤ ਵਿਚ ਵਸਤੂਗਤ ਸੰਸਾਰ ਦੇ ਸੰਵੇਦਨਸ਼ੀਲ ਸੰਬੰਧਾਂ ਨੂੰ ਅਭਿਵਿਅਕਤੀ ਮਿਲੀ ਹੈ। ਇਕ ਤਰ੍ਹਾਂ ਮਾਇਆਵੀ ਸਾਹਿਤ ਸੰਬੰਧਾਂ ਦਾ ਸੰਸਾਰ ਹੈ। ਇਸ ਤੋਂ ਪ੍ਰਾਪਤ ਅਨੁਭੂਤੀ ਨੂੰ ਹੀ ਸ਼ਿਲਪ ਜੁਗਤਾਂ ਦੀ ਮਦਦ ਨਾਲ ਵਿਭਿੰਨ ਸਾਹਿਤ ਰੂਪਾਂ ਵਿਚ ਢਾਲਿਆ ਜਾਂਦਾ ਹੈ। ਸਤਿ ਸਾਹਿਤ ਆਪਣੇ ਸਿਰਜਣਹਾਰਾਂ ਦੀ ਚਿੰਤਨਮਈ ਦਾਰਸ਼ਨਿਕ ਅਨੁਭੂਤੀ ਨਾਲ ਜੁੜਿਆ ਹੋਇਆ ਹੈ। ਇਸ ਵਿਚ ਲੌਕਿਕ ਸੰਬੰਧਾਂ ਦਾ ਨਕਾਰਣ ਕੀਤਾ ਗਿਆ ਹੈ। ਮਾਇਆਵੀ ਸਾਹਿਤ ਵਿਚ ਪੇਸ਼ ਹੋਈ ਚੇਤਨਾ ਦਿਸਦੇ ਜਗਤ ਨਾਲ ਜੁੜੀ ਰਹਿੰਦੀ ਹੈ। ਸਤਿ ਸਾਹਿਤ

ਅਣਦਿਸਦੇ ਸਰਬ ਵਿਆਪੀ ਸਤਿ ਨਾਲ ਵਫ਼ਾ ਪਾਲਦਾ ਹੈ। ਪਹਿਲੇ ਦਾ ਆਲੰਬਨ ਵਸਤੂ ਸੰਸਾਰ ਹੈ। ਦੂਜੇ, ਦਾ ਰੂਪ ਅਰੂਪ ਬ੍ਰਹਮ। ਇਹੀ ਉਹ ਮੂਲ ਬਿੰਦੂ ਹੈ ਜਿਥੋਂ ਮਾਇਆਵੀ ਸਾਹਿਤ ਤੇ ਸਤਿ ਸਾਹਿਤ ਆਪੋ ਆਪਣੀ ਵਖਰੀ ਦਿਸ਼ਾ ਨੂੰ ਗ੍ਰਹਿਣ ਕਰਦੇ ਹਨ।

ਬਾਣੀਕਾਰ ਦਾ ਵਿਦਾ–ਬਿੰਦੂ ਲੌਕਿਕ ਮੋਹ–ਭੰਗ ਹੈ। ਗੁਰਬਾਣੀ ਵਿਚ ਸਨੇਹ ਕੇਵਲ ਅਰੂਪ ਦਿੱਬ ਹੋਂਦ ਨਾਲ ਹੀ ਕੀਤਾ ਗਿਆ ਹੈ। ਸੰਦੇਹ ਨਹੀਂ, ਕਦੀ ਕਦੀ ਰੂਪਵਾਨ ਦਾ ਝਾਵਲਾ ਵੀ ਪੈਂਦਾ ਹੈ। ਪਰ ਉਹ ਅਖੀਰ ਨਿਰਵਿਸ਼ੇਸ਼ ਹੋਂਦ ਬਣ ਕੇ ਹੀ ਰਹਿ ਜਾਂਦੀ ਹੈ। ਅਰੂਪ ਬ੍ਰਹਮ ਨਾਲ ਸਨੇਹ–ਮਈ ਸੰਬੰਧਾਂ ਦੀ ਪੇਸ਼ਕਾਰੀ ਲਈ ਜਿਸ ਸੰਚਾਰ ਮਾਡਲ ਨੂੰ ਮਾਧਿਅਮ ਬਣਾਇਆ ਗਿਆ ਹੈ, ਉਹ ਹੈ ਇਸਤਰੀ–ਪੁਰਖ–ਪ੍ਰੇਮ–ਪ੍ਰਤੀਕ। ਇਸਤਰੀ, ਬਾਣੀਕਾਰ ਆਪ ਹਨ ਤੇ ਪੁਰਖ, ਬ੍ਰਹਮੀ ਹੋਂਦ। ਇਸਤਰੀ ਪ੍ਰਕ੍ਰਿਤੀ ਮਾਇਆਵੀ ਹੈ ਤੇ ਪੁਰਖ ਦੀ ਸਤਿ। ਇਸਤਰੀ ਤੇ ਪੁਰਖ ਆਪਣੇ ਅੰਤਿਮ ਅਰਥਾਂ ਵਿਚ ਕੇਵਲ ਦੋ ਨਿਰਵਿਸ਼ੇਸ਼ ਹੋਂਦਾਂ ਹਨ। ਇਸਤਰੀ ਅਖੀਰ ਜੀਵਾਤਮਾ ਬਣ ਕੇ ਰਹਿ ਜਾਂਦੀ ਹੈ ਤੇ ਪੁਰਖ ਸਰਬਕਾਲੀ ਪਰਮਾਤਮਾ। ਇਸ ਤਰ੍ਹਾਂ ਜੀਵਾਤਮਾ ਤੇ ਪਰਮਾਤਮਾ ਓੜਕ ਦੋ ਅਮਰ ਹੋਂਦਾਂ ਹੋ ਨਿਬੜਦੀਆਂ ਹਨ।

ਵਿਹਾਰਕ ਜਗਤ ਵਿਚ ਮਰਦ ਨਾਲ ਇਸਤਰੀ ਦੇ ਅਨੇਕ ਪ੍ਰਕਾਰੀ ਸੰਬੰਧ ਹੋ ਸਕਦੇ ਹਨ। ਉਹ ਪਿਤਾ ਵੀ ਹੋ ਸਕਦਾ ਹੈ, ਪਤੀ, ਭਰਾ ਤੇ ਪੁੱਤਰ ਵੀ। ਇਸੇ ਤਰ੍ਹਾਂ ਇਸਤਰੀ ਮਾਂ, ਪਤਨੀ, ਭੈਣ ਤੇ ਧੀ ਵੀ ਹੋ ਸਕਦੀ ਹੈ। ਬਾਣੀਕਾਰਾਂ ਨੇ ਸੰਚਾਰ–ਮਾਡਲ ਵਿਚ ਇਸਤਰੀ ਦੇ ਇਹਨਾਂ ਚਾਰ ਸੰਬੰਧਾਂ ਵਿਚੋਂ ਪ੍ਰਾਥਮਿਕਤਾ ਕੇਵਲ ਪਤਨੀ ਦੇ ਰਿਸ਼ਤੇ ਨੂੰ ਦਿੱਤੀ ਹੈ। ਇਸੇ ਦਾ ਰਤਾ ਕੁ ਵਖਰਾ ਰੂਪ ਪਿਰੀਆ, ਸਜਣੀ ਜਾਂ ਦਾਸੀ ਦਾ ਹੈ। ਪਹਿਲੇ ਸੰਬਧ ਵਿਚ ਸੰਸਕ੍ਰਿਤੀ ਹਾਵੀ ਹੈ ਤੇ ਦੂਸਰੇ ਵਿਚ ਪ੍ਰਕਿਰਤੀ। ਕੁਲ ਮਿਲਾਕੇ, ਬਾਣੀਕਾਰਾਂ ਨੇ ਸੰਚਾਰ ਮਾਡਲ ਵਿਚ ਇਸਤਰੀ ਦੇ ਮਰਦ ਨਾਲ ਸਹਿਜ ਸੰਬੰਧ ਨੂੰ ਹੀ ਪਹਿਲ ਦਿੱਤੀ ਹੈ। ਚਾਹੇ ਉਹ ਪਤਨੀ ਦਾ ਹੈ ਜਾਂ ਪਿਰੀਆ ਦਾ। ਸ਼ਾਇਦ, ਇਹੀ ਇਕੋ ਇਕ ਅਜੇਹਾ ਸੰਤੁਲਿਤ ਸੰਬੰਧ ਹੈ ਜੋ ਮਰਦ ਦੇ ਹਰ ਤਰ੍ਹਾਂ ਦੇ ਭਾਵ (Emotion) ਦੀ ਸੰਤੁਸ਼ਟੀ ਕਰਵਾਉਣ ਕਰ ਕੇ ਸੰਪੂਰਣ ਕਿਹਾ ਜਾ ਸਕਦਾ ਹੈ।

ਹੁਣ ਸੁਭਾਵਕ ਹੀ ਇਕ ਪ੍ਰਸ਼ਨ ਸਨਮੁਖ ਹੁੰਦਾ ਹੈ ਕੀ ਇਹ ਸੰਚਾਰ ਮਾਡਲ ਗੁਰੂ ਸਾਹਿਬਾਨ ਦੀ ਮੌਲਿਕ ਦੇਣ ਹੈ ਜਾਂ ਇਸ ਤੋਂ ਪਹਿਲਾਂ ਵੀ ਇਸ ਦੀ ਵਰਤੋਂ ਕੀਤੀ ਜਾ ਰਹੀ ਸੀ ? ਇਸ ਪ੍ਰਸ਼ਨ ਦਾ ਉੱਤਰ ਲੱਭਣ ਲਈ ਗੁਰਬਾਣੀ ਤੋਂ ਪੂਰਬਲੀ ਬਾਣੀ ਪਰੰਪਰਾ ਵਲ ਪਿਛਲ ਝਾਤ ਮਾਰਨੀ ਪਏਗੀ।

ਸਿੱਧ ਬਾਣੀ ਵਿਚ ਦੋ ਅਮੂਰਤ ਹੋਂਦਾਂ ਦਾ ਸੰਕਲਪ ਹੈ: ਪ੍ਰਗਿਆ ਅਤੇ ਉਪਾਇ। ਸਿੱਧ ਸਾਧਕ ਬਹੁਤ ਸਾਰੇ ਸਾਧਨ ਕਰਨ ਕਰ ਕੇ 'ਉਪਾਇ' ਦੀ ਸੰਕਲਪਕ ਹੋਂਦ ਦੇ ਪ੍ਰਤੀਕ

ਬਣ ਗਏ ਤੇ ਵਿਵਹਾਰ ਵਿਚ ਉਹਨਾਂ ਨੂੰ ਹੀ ਉਪਾਇ ਕਿਹਾ ਜਾਣ ਲਗਾ। ਬਹੁਤ ਸਾਰੇ ਉਪਾਇ ਕਰਨ ਤੋਂ ਬਾਅਦ ਉਹ ਜੋ ਵਸਤੂ ਪ੍ਰਾਪਤ ਜਾਂ ਅਨੁਭਵ–ਸਿੱਧ ਕਰਦੇ ਸਨ ਉਸ ਨੂੰ ਪ੍ਰਗਿਆ ਕਿਹਾ ਜਾਂਦਾ ਹੈ। ਸਿੱਧ–ਬਾਣੀ ਵਿਚ ਪ੍ਰਗਿਆ ਅਤੇ ਉਪਾਇ ਦੋਵੇਂ ਅਮੂਰਤ ਸੰਕਲਪ ਹਨ। ਇਹਨਾਂ ਦਾ ਸੰਬੰਧ ਲਿੰਗ ਵਿਸ਼ੇਸ਼ ਨਾਲ ਨਹੀਂ ਜੋੜਿਆ ਗਿਆ ਹਾਲਾਂਕਿ ਪ੍ਰਗਿਆ ਸ਼ਬਦ ਆਪਣੇ ਆਪ ਵਿਚ ਇਸਤ੍ਰੀ ਲਿੰਗ ਹੈ ਤੇ ਉਪਾਇ ਪੁਲਿੰਗ। ਕੁਲ ਮਿਲਾਕੇ, ਇਹ ਦੋਵੇਂ ਅਮੂਰਤ ਨਿਰਵਿਅਕਤਿਕ ਹੋਂਦਾਂ ਹਨ।

ਨਾਥ–ਬਾਣੀ ਵਿਚ ਸ਼ਿਵ ਅਤੇ ਸ਼ਕਤੀ ਦੋ ਅਮੂਰਤ ਸੰਕਲਪ ਮੌਜੂਦ ਹਨ। ਇਹਨਾਂ ਵਿਚੋਂ ਪਹਿਲਾ ਸ਼ਬਦ ਪੁਲਿੰਗ ਹੈ ਤੇ ਦੂਸਰਾ ਇਸਤਰੀ ਲਿੰਗ। ਪਰ ਨਾਥ–ਬਾਣੀ ਵਿਚ ਇਹਨਾਂ ਦੋਹਾਂ ਦਾ ਸੰਬੰਧ ਨਾ ਵਚਨ ਨਾਲ ਜੋੜਿਆ ਗਿਆ ਹੈ ਤੇ ਨਾ ਹੀ ਲਿੰਗ ਨਾਲ ਪਰ ਇਹਨਾਂ ਦੋਹਾਂ ਹੋਂਦਾਂ ਦਾ ਵਿਅਕਤਿਤਵ ਦਿੱਬ ਹੈ।

ਜ਼ਾਹਿਰ ਹੈ, ਸਿੱਧ–ਬਾਣੀ ਵਿਚ ਜਿਥੇ ਇਹ ਦੋਵੇਂ ਹੋਂਦਾਂ ਅਮੂਰਤ ਅਤੇ ਨਿਰਵਿਅਕਤਿਕ ਹਨ ਉਥੇ ਨਾਥ ਬਾਣੀ ਵਿਚ ਇਹਨਾਂ ਦੋਹਾਂ ਦਾ ਵਿਅਕਤਿਤਵ ਦਿੱਬ ਹੈ।

ਸੰਤ–ਬਾਣੀ ਵਿਚ ਇਹ ਦੋਵੇਂ ਹੋਂਦਾਂ ਸਪਸ਼ਟ ਤੌਰ ਤੇ ਮਾਨਵੀ ਚਰਿੱਤਰ ਨੂੰ ਗ੍ਰਹਿਣ ਕਰਦੀਆਂ ਹਨ। ਇਹਨਾਂ ਵਿਚੋਂ ਪਹਿਲੀ ਹੋਂਦ ਦਿੱਬਤਾ ਦੀ ਧਾਰਣੀ ਹੈ ਤੇ ਦੂਜੀ ਮਾਨਵੀ। ਇਕ ਪਰਮਾਤਮਾ ਹੈ ਤੇ ਦੂਸਰੀ ਜੀਵਾਤਮਾ। ਇਕ ਪੁਰਖ ਹੈ, ਦੂਜੀ ਇਸਤਰੀ। ਗੁਰਬਾਣੀ ਵਿਚ ਇਸ ਦਾ ਸਪਸ਼ਟ ਵਰਣਨ ਭਗਤ ਕਬੀਰ ਦੀ ਬਾਣੀ ਵਿਚ ਹੋਇਆ ਹੈ:

(ੳ) ਨਾਭਿ ਕਮਲ ਮਹਿ ਬੇਦੀ ਰਚਿ ਲੇ ਬ੍ਰਹਮ ਗਿਆਨ ਉਚਾਰਾ ॥
ਰਾਮ ਰਾਇ ਸੋ ਦੂਲਹਿ ਪਾਇਓ ਅਸ ਬਡ ਭਾਗ ਹਮਾਰਾ ॥
(ਆਸਾ ਕਬੀਰ)

(ਅ) ਹਰਿ ਮੇਰਾ ਪਿਰੁ ਹਉ ਹਰਿ ਕੀ ਬਹੁਰੀਆ ॥
ਰਾਮ ਬਡੇ ਮੈ ਤਨਕ ਲਹੁਰੀਆ ॥ ਰਹਾਉ ॥
ਧਨ ਪਿਰ ਏਕੈ ਸੰਗਿ ਬਸੇਰਾ, ਸੇਜ ਏਕ ਪੈ ਮਿਲਨੁ ਦੁਹੇਰਾ ॥
ਧੰਨਿ ਸੁਹਾਗਨ ਜੋ ਪੀਅ ਭਾਵੈ ਕਹੁ ਕਬੀਰ ਫਿਰਿ ਜਨਮ ਨਾ ਆਵੈ ॥
(ਆਸਾ ਕਬੀਰ)

ਸੰਖੇਪ ਵਿਚ, ਇਹ ਕਿਹਾ ਜਾ ਸਕਦਾ ਹੈ ਅਤੇ ਨਾਥ–ਬਾਣੀ ਵਿਚ ਦੋ ਪ੍ਰਤੀਕਾਤਮਕ ਸੰਕਲਪਕ ਹੋਂਦਾਂ ਤਾਂ ਮੌਜੂਦ ਹਨ ਪਰ ਉਹਨਾਂ ਦੀ ਅਮੂਰਤਤਾ ਦਾ ਸੰਬੰਧ ਲਿੰਗ ਵਿਸ਼ੇਸ਼ ਨਾਲ ਨਹੀਂ ਜੋੜਿਆ ਗਿਆ। ਸੰਤ–ਬਾਣੀ ਵਿਚ ਪਹਿਲੀ ਵਾਰ ਇਹਨਾਂ ਦੋਹਾਂ ਦੀ ਵਸਤੂ–ਸਮੂਰਤਤਾ ਉਜਾਗਰ ਹੋਈ ਹੈ। ਸੰਤ–ਬਾਣੀ ਵਿਚ ਪਾਰਬ੍ਰਹਮ ਦਾ ਸਮੂਰਤਨ ਵੀ ਹੋਇਆ ਹੈ ਤੇ ਅਮੂਰਤਨ ਵੀ। ਪਰ ਇਸ ਦਾ ਸੰਬੰਧ ਹਰ ਵਾਰ ਪੁਲਿੰਗ

ਨਾਲ ਜੋੜਿਆ ਗਿਆ ਹੈ । ਇਸੇ ਤਰ੍ਹਾਂ ਦੂਸਰੀ ਹੋਂਦ ਜੀਵਾਤਮਾ ਦਾ ਸਮੂਰਤਨ ਇਸਤਰੀ–ਰੂਪ ਵਿਚ ਕੀਤਾ ਗਿਆ ਹੈ। 'ਗੁਰੂ' ਸਿੱਧ, ਨਾਥ ਤੇ ਸੰਤ–ਬਾਣੀ ਵਿਚ ਸਾਂਝਾ ਉਪਰਕਣ ਹੈ । ਇਹਨਾਂ ਸਾਰਿਆਂ ਨੇ ਅਮਾਨਵੀ ਧਿਰ ਪਰਮਾਤਮਾ ਨੂੰ ਅਨੁਭਵ–ਸਿੱਧ ਕਰਨ ਲਈ ਮਾਨਵੀ ਹੋਂਦ 'ਗੁਰੂ' ਦੀ ਰਾਹਨੁਮਾਈ ਲਾਜ਼ਮੀ ਤੌਰ 'ਤੇ ਸਵੀਕਾਰ ਕੀਤੀ ਹੈ। ਤੇ ਇਸ ਰਾਹਨੁਮਾਈ ਦੀ ਅਸਲ ਅਧਿਕਾਰੀ ਜੀਵਾਤਮਾ ਹੀ ਹੈ ।

ਨਿਰਣੈ ਵਜੋਂ, ਗੁਰੂ ਸਾਹਿਬਾਨ ਨੇ ਬਾਣੀ ਸਿਰਜਣਾ ਲਈ ਜਿਸ ਸੰਚਾਰ–ਮਾਡਲ ਦਾ ਅਧਿਕਤਮ ਪ੍ਰਯੋਗ ਕੀਤਾ ਹੈ, ਉਹ ਹੈ ਇਸਤਰੀ–ਪੁਰਖ–ਪ੍ਰੇਮ–ਪ੍ਰਤੀਕ । ਇਸ ਤੋਂ ਪਹਿਲਾਂ ਕਿ ਇਸਤਰੀ–ਪੁਰਖ–ਪ੍ਰੇਮ ਪ੍ਰਤੀਕ ਬਾਰੇ ਵਿਚਾਰ ਕੀਤੀ ਜਾਏ । ਇਹ ਜਾਣ ਲੈਣਾ ਉਚਿਤ ਹੈ, ਗੁਰਬਾਣੀ ਸੰਸਾਰ ਵਿਚ ਸਨੇਹ ਭਾਵ ਦੀਆਂ ਵੰਨਸਵੰਨ ਲੱਸਾਂ ਨੂੰ ਉਜਾਗਰ ਹੋਣ ਦਾ ਉਚਿਤ ਮੌਕਾ ਮਿਲਿਆ ਹੈ । ਪਹਿਲਾਂ ਸੰਕੇਤ ਕੀਤਾ ਜਾ ਚੁੱਕਾ ਹੈ ਕਿ ਵਿਹਾਰਕ ਜਗਤ ਵਿਚ ਇਸਤਰੀ–ਪੁਰਖ ਚਾਰ ਮੁਖ ਸੰਬੰਧਾਂ : ਮਾਂ–ਪਿਓ, ਪਤੀ–ਪਤਨੀ, ਭੈਣ–ਭਰਾ, ਧੀ–ਪੁੱਤ ਵਿਚੋਂ ਲੰਘਦੇ ਹਨ । ਬਾਣੀਕਾਰਾਂ ਨੇ ਇਹਨਾਂ ਵਿਚੋਂ ਜੋ ਰਿਸ਼ਤਾ ਆਪਣੇ ਤੇ ਬ੍ਰਹਮ ਲਈ ਤਜਵੀਜ਼ ਕੀਤਾ ਹੈ ਉਸ ਵਿਚ ਪਹਿਲਾ ਪਤੀ–ਪਤਨੀ ਜਾਂ ਪਿਰ–ਪਿਰੀਆ ਦਾ ਹੈ ਤੇ ਦੂਸਰਾ ਪਿਉ–ਪੁੱਤਰ ਜਾਂ ਸਖਾ–ਸਖਾ ਅਥਵਾ ਦੋਸਤ–ਦੋਸਤ ਦਾ ਹੈ । ਵਿਹਾਰਕ ਜਗਤ ਵਿਚ ਸੰਬੰਧ ਭਾਵੇਂ ਇਕ ਹੀ ਹੁੰਦਾ ਹੈ ਪਰ ਉਸ ਵਿਚ ਲਚਕ ਹੋਣ ਦੀ ਗੁੰਜਾਇਸ਼ ਹੁੰਦੀ ਹੈ। ਉਦਾਹਰਣ ਵਜੋਂ ਪੁੱਤਰ ਦਾ ਪਿਤਾ ਨਾਲ ਸੰਬੰਧ ਲਾਡਲਾ ਵੀ ਹੁੰਦਾ ਹੈ ਤੇ ਸੰਜਮ–ਸ਼ੀਲ ਵੀ । ਬਾਣੀਕਾਰਾਂ ਨੇ ਹਰ ਇਕ ਭਾਵ–ਸੰਬੰਧ ਦੀ ਲੱਸ (Shade) ਨੂੰ ਪੇਸ਼ ਕੀਤਾ ਹੈ । ਉਦਾਹਰਣ ਪੇਸ਼ ਹਨ :

(ੳ) ਪਿਤਾ ਮੋਹਿ ਕਬ ਗਲ ਲਾਵਹੁਗੇ
ਹਉ ਤੁਮਰੀ ਕਰਉ ਨਿਤ ਆਸ ।।

(ਅ) ਤੇਰੇ ਭਰੋਸੇ ਪਿਆਰੇ ਮੈਂ ਲਾਡ ਲਡਾਇਆ
ਭੂਲ ਚੂਕ ਬਾਰਕ ਤੂ ਹਰਿ ਪਿਤਾ ਮਾਇਆ ।।

(ੲ) ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ
ਹਰਿ ਜੀ ਮੇਰੀ ਸਾਰ ਕਰੇ ਹਉ ਹਰਿ ਕੇ ਬਾਲਕ ।।

ਇਸੇ ਤਰ੍ਹਾਂ ਪਤਨੀ ਨਾਲ ਪਤੀ ਦਾ ਸੰਬੰਧ ਗੰਭੀਰਤਾ ਵਾਲਾ ਵੀ ਹੋ ਸਕਦਾ ਹੈ ਤੇ ਰਤਾ ਕੁ ਖੁਲਾਸਾ ਵੀ ਅਥਵਾ ਦਾਸੀ ਭਾਵ ਵਾਲਾ ਵੀ। ਬਾਣੀਕਾਰਾਂ ਨੂੰ ਦੁਨਿਆਵੀ ਵਿਹਾਰ ਸਬੰਧਾਂ ਦਾ ਪ੍ਰਤੀਕਾਤਮਕ ਪ੍ਰਗਟਾ ਹੀ ਗੁਰਬਾਣੀ ਦਾ ਪ੍ਰਮੁਖ ਸੰਚਾਰ–ਮਾਡਲ ਬਣਾਇਆ ਹੈ । ਵਿਹਾਰਕ ਵੰਨਸਵੰਨਤਾ ਦੀ ਪ੍ਰਤੀਕਾਤਮਕ ਅਭਿਵਿਅੰਜਨਾ ਕਰ ਕੇ ਹੀ ਗੁਰਬਾਣੀ ਵਿਚ ਕਾਂਤਾ–ਕੰਤ ਸੰਬੰਧਨੀ ਭਗਤੀ ਤੇ ਮਧੁਰ ਭਗਤੀ ਨੂੰ ਭਰਪੂਰ ਪ੍ਰਗਟਾਵਾ ਮਿਲਿਆ ਹੈ । ਇਥੇ ਇਹ ਧਿਆਨ ਰਹੇ, ਬਾਣੀਕਾਰਾਂ ਨੇ ਸੰਚਾਰ–ਮਾਡਲ ਵਿਚ ਸਾਰੇ ਵਿਹਾਰਕ

ਸੰਬੰਧਾਂ ਨੂੰ ਸਥਾਨ ਨਹੀਂ ਦਿੱਤਾ ਬਲਕਿ ਉਹ ਭਾਵ—ਸੰਬੰਧ ਜੋ ਉਹਨਾਂ ਦੇ ਸੰਚਾਰ ਨੂੰ ਸੰਤੁਲਿਤ, ਸੁਖਾਵਾਂ ਤੇ ਸਰਲ ਬਣਾਉਂਦੇ ਸੀ, ਉਹਨਾਂ ਦੀ ਵਰਤੋਂ ਗੁਰਬਾਣੀ—ਸੰਸਾਰ ਵਿਚ ਹੋਈ ਹੈ। ਧਿਆਨ ਜੋਗ ਗੱਲ ਤਾਂ ਇਹ ਹੈ, ਗੁਰਬਾਣੀ ਵਿਚ ਪਿਤਾ—ਪੁੱਤਰ, ਸਖਾ—ਸਖਾ, ਪਤੀ—ਪਤਨੀ ਤੇ ਪ੍ਰੇਮੀ—ਪ੍ਰੇਮਿਕਾ ਦੇ ਚਾਰ ਪ੍ਰਤੀਕਾਤਮਕ ਜੋੜੇ ਵਿਦਮਾਨ ਹਨ। ਇਹਨਾਂ ਵਿਚੋਂ ਪਹਿਲੇ ਤਿੰਨਾਂ ਭਾਵ—ਸੰਬੰਧਾਂ ਨੂੰ ਸਾਡੀ ਸੰਸਕ੍ਰਿਤੀ ਵਿਚ ਪ੍ਰਵਾਨਗੀ ਪ੍ਰਾਪਤ ਹੈ। ਅਖੀਰਲੇ ਜੋੜੇ ਦਾ ਨਕਾਰਣ ਨਹੀਂ ਕੀਤਾ ਗਿਆ। ਪਰ ਹਾਂ, ਇਸ ਦੀ ਵਰਤੋਂ ਜ਼ਰੂਰ ਵਿਰਲੀ ਹੈ। ਉਂਞ ਪਤੀ—ਪਤਨੀ ਤੇ ਪ੍ਰੇਮੀ—ਪ੍ਰੇਮਿਕਾ ਵਿਚ ਕੋਈ ਬੁਨਿਆਦੀ ਅੰਤਰ ਨਹੀਂ। ਪਹਿਲੇ ਜੋੜੇ ਉਪਰ ਸ਼ਿਸ਼ਟਾਚਾਰ ਹਾਵੀ ਹੈ ਤੇ ਦੂਸਰੇ ਉਪਰ ਮੂਲ ਪ੍ਰਵਿਰਤੀ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਸਤਿ—ਸਾਹਿਤ ਵਿਚ ਮਾਇਆਵੀ ਕਿਰਦਾਰ ਨੂੰ ਪ੍ਰਤੀਕ ਵਜੋਂ ਕਿਉ ਵਰਤਿਆ ਗਿਆ ਹੈ ? ਸਤਿ—ਸਾਹਿਤ ਦਾ ਨਾਇਕ ਬ੍ਰਹਮ ਹੈ। ਇਥੇ ਇਹ ਨਿਖੇੜਾ ਕਰਨਾ ਉਚਿਤ ਪ੍ਰਤੀਤ ਹੁੰਦਾ ਹੈ, ਬਾਣੀਕਾਰਾਂ ਤੇ ਧਰਮ—ਸ਼ਾਸਤਰੀਆਂ ਨੇ ਬ੍ਰਹਮ ਦੇ ਦੋ ਰੂਪ ਵਰਣਨ ਕੀਤੇ ਹਨ : ਰੂਪ ਅਤੇ ਅਰੂਪ। ਇਸੇ ਨੂੰ ਗੁਰਮਤਿ ਵਿਚ ਸਰਗੁਣ ਅਤੇ ਨਿਰਗੁਣ ਕਿਹਾ ਗਿਆ ਹੈ। ਮੂਲ ਸਮੱਸਿਆ ਜਗਤ ਦੇ ਸਿਰਜਕ ਬ੍ਰਹਮ ਨਾਲ ਭਾਵਨਾਤਮਕ ਸੰਬੰਧ ਦੀ ਹੈ। ਭਾਵਨਾਤਮਕ ਸੰਬੰਧ ਬ੍ਰਹਮ ਦੇ ਦੋਹਾਂ ਰੂਪਾਂ ਨਾਲ ਬਣਾਏ ਜਾ ਸਕਦੇ ਹਨ। ਨਾਲੇ, ਗੁਰਬਾਣੀ ਵਿਚ ਬ੍ਰਹਮ ਦਾ 'ਰੂਪ' ਵਰਣਨ ਵੀ ਅਖ਼ੀਰ ਨਿਰਵਿਸ਼ੇਸ਼ 'ਅਰੂਪ' ਦਾ ਲਖਾਇਕ ਬਣ ਜਾਂਦਾ ਹੈ। ਉਂਞ ਜੇ ਦੇਖਿਆ ਜਾਏ ਭਾਵਨਾ ਦਾ ਰੂਪ ਨਹੀਂ ਹੁੰਦਾ। ਇਸ ਦੇ ਵੀ ਬ੍ਰਹਮ ਵਾਂਗ ਗੁਣ—ਲੱਛਣ ਹੀ ਹੁੰਦੇ ਹਨ ਜਿਨ੍ਹਾਂ ਤੋਂ ਭਾਵਨਾ ਦੀ ਪ੍ਰਕ੍ਰਿਤੀ ਪਛਾਣੀ ਜਾ ਸਕਦੀ ਹੈ। ਭਾਵਨਾ ਦਾ ਮੂਲ ਸੰਬੰਧ ਜੀਉਣ ਜਾਂ ਮਾਣਨ ਨਾਲ ਹੈ। ਇਸ ਨੂੰ ਵਿਹਾਰਕ—ਪ੍ਰਕਿਰਿਆ ਰਾਹੀਂ ਹੀ ਸਮਝਿਆ ਜਾ ਸਕਦਾ ਹੈ। ਦੂਸਰੇ ਸ਼ਬਦਾਂ ਵਿਚ ਭਾਵਨਾ ਦੀ ਵੰਨਗੀ ਨੂੰ ਸਮਝਣ ਲਈ ਅੰਤ ਮਾਇਆਵੀ ਸੰਸਾਰ ਦਾ ਸਹਾਰਾ ਲੈਣਾ ਪੈਂਦਾ ਹੈ। ਜ਼ਾਹਿਰ ਹੈ, ਬਾਣੀਕਾਰ ਬ੍ਰਹਮ ਨਾਲ ਵੰਨਸਵੰਨ ਰਿਸ਼ਤੇ ਦੀ ਸਾਂਝ ਤੇ ਪ੍ਰਮਾਣਿਕ ਸੰਬੰਧਾਂ ਦੀ ਪੇਸ਼ਕਾਰੀ ਲਈ ਉਪਰ ਸੰਕੇਤਕ ਚਾਰ ਪ੍ਰਤੀਕਾਤਮਕ ਜੋੜਿਆਂ ਦੀ ਵਰਤੋਂ ਕਰਦੇ ਹਨ।

ਇਹਨਾਂ ਜੋੜਿਆਂ ਦੇ ਨਾ ਕੇਵਲ ਭਾਵ—ਸੰਬੰਧ ਹੀ ਗੁਰਬਾਣੀ ਦਾ ਸੰਚਾਰ—ਮਾਡਲ ਹਨ ਸਗੋਂ ਸੰਬੰਧ ਵਿਸ਼ੇਸ਼ ਦੀਆਂ ਵੰਨਸਵੰਨ ਲੱਸਾਂ ਵੀ ਸੰਚਾਰ—ਮਾਡਲ ਦਾ ਅੰਗ ਹਨ। ਦਿਲਚਸਪ ਤੱਥ ਤਾਂ ਇਹ ਹੈ, ਪੁਰਖ—ਪੁਰਖ ਸੰਬੰਧ—ਪ੍ਰਤੀਕਾਂ ਦੀ ਵਰਤੋਂ ਗੁਰਬਾਣੀ ਵਿਚ ਵਿਰਲੀ ਹੈ ਪਰ ਇਸਤ੍ਰੀ—ਪੁਰਖ ਸੰਬੰਧ—ਪ੍ਰਤੀਕਾਂ ਦੀ ਵਰਤੋਂ ਸੰਘਣੀ ਮਾਤਰਾ ਵਿਚ ਹੋਈ ਹੈ।

ਹੁਣ ਸਹਿਜੇ ਹੀ ਇਕ ਪੁੱਛਣਾ ਪੈਦਾ ਹੁੰਦੀ ਹੈ ? ਬਾਣੀਕਾਰਾਂ ਨੇ ਆਪਣੇ ਲਈ ਇਸਤਰੀ ਪ੍ਰਤੀਕ ਦੀ ਚੋਣ ਕਿਉ ਕੀਤੀ ਹੈ ?

ਗੁਰਬਾਣੀ ਵਿਚ 'ਏਕਾ ਪੁਰਖ ਸਬਾਈ ਨਾਰ' ਦਾ ਸੰਕਲਪ ਮੌਜੂਦ ਹੈ। ਇਸੇ ਸੰਕਲਪ ਦੀ ਬਾਰੰਬਾਰ ਪ੍ਰੌੜਤਾ ਵੰਨਸਵੰਨ ਪ੍ਰਤੀਕ–ਸਿਰਜਣ ਰਾਹੀਂ ਹੋਈ ਹੈ। ਅਧਿਆਤਮਕ ਜਗਤ ਵਿਚ ਜੋ ਸਥਾਨ ਅਤੇ ਕਰਮ ਬ੍ਰਹਮ ਦਾ ਹੈ ਉਸੇ ਦਾ ਹੀ ਵਧ ਘਟ ਅਨੁਸਰਣ ਵਿਹਾਰਕ ਜਗਤ ਵਿਚ ਹੋਇਆ ਹੈ। ਇਥੇ ਇਹ ਧਿਆਨ ਰਹੇ ਵਿਹਾਰਕ ਜਗਤ ਵਿਚ ਨਰ ਅਤੇ ਮਾਦਾ ਦੋਵੇਂ ਹੀ ਲੈਣ–ਬਿੰਦੂ (receiving-end) ਉੱਤੇ ਖਲੋਤੇ ਹਨ। ਸ੍ਰਿਸ਼ਟੀ–ਵਾਪਾਰ ਵਿਚ ਇਸਤਰੀ ਉਪਕਰਣ ਮਾਤਰ ਹੈ। ਉਂਞ ਨਰ ਅਤੇ ਮਾਦਾ ਅੰਗ ਵਿਸ਼ੇਸ਼ ਰੱਖਣ ਤੇ ਵੀ ਇਕੱਲੇ ਇਕੱਲੇ ਸਿਰਜਣਾ–ਪ੍ਰਵਾਹ ਨੂੰ ਅਗੇ ਨਹੀਂ ਤੋਰ ਸਕਦੇ। ਅਧਿਆਤਮਕ ਜਗਤ ਵਿਚ ਮਰਦ ਦੇ ਇਸ ਗੁਣ ਨੂੰ ਉਲਟਾਇਆ ਪਲਟਾਇਆ ਨਹੀਂ ਗਿਆ। ਇਸ ਪੰਕਤੀ ਰਾਹੀਂ ਅੰਤਿਮ ਸੱਚ ਦਾ ਉਚਾਰ ਹੋਇਆ ਹੈ। ਸ੍ਰਿਜਣਾਤਮਕ ਯੋਗਤਾ ਲਈ ਮਰਦ ਵੀ ਦਿੱਬ ਹਸਤੀ ਅਗੇ ਜਾਚਕ ਹੈ। ਨਹੀਂ ਤਾਂ ਉਹ ਵੀ ਇਸਤਰੀ ਵਾਂਗ ਬਾਂਝ ਹੋ ਸਕਦਾ ਹੈ। ਦਰਅਸਲ, ਮੂਲ–ਰੂਪ ਵਿਚ ਪਰਮਾਤਮਾ ਹੀ ਸਾਰੇ ਸਿਰਜਣਾਤਮਕ ਪਾਸਾਰ ਦਾ ਕੇਂਦਰ–ਬਿੰਦੂ ਹੈ। ਇਹੀ ਉਹ ਮੂਲ ਨੁਕਤਾ ਹੈ ਜਿਸ ਕਰਕੇ ਬਾਣੀਕਾਰ ਆਪਣੇ ਆਪ ਨੂੰ ਇਸਤ੍ਰੀ–ਪ੍ਰਤੀਕ ਰਾਹੀਂ ਪੇਸ਼ ਕਰਦੇ ਹਨ। ਜ਼ਾਹਿਰ ਹੈ, ਸਤਿ ਸਾਹਿਤ ਵਿਚ ਨਰ–ਰੂਪ ਬ੍ਰਹਮੀ ਹੋਂਦ ਲਈ ਸੰਕੇਤਕ ਹੈ ਤੇ ਮਾਦਾ–ਰੂਪ ਮਾਇਆਵੀ ਸੰਸਾਰ ਲਈ। ਆਪਣੇ ਅੰਤਿਮ ਅਰਥਾਂ ਵਿਚ ਨਰ–ਪ੍ਰਕਿਰਤੀ ਵਾਲਾ ਕੇਵਲ ਬ੍ਰਹਮ ਹੀ ਹੈ। ਮਾਇਆ ਤੋਂ ਪੈਦਾ ਹੋਣ ਵਾਲੀ ਵਸਤੂ ਮਾਇਆ ਹੀ ਹੈ ਭਾਵੇਂ ਉਸਦਾ ਭੌਤਿਕ ਰੂਪ ਨਰ ਹੈ ਜਾਂ ਮਾਦਾ। ਸਪਸ਼ਟ ਹੋਇਆ, ਬਾਣੀਕਾਰਾਂ ਨੇ ਭੌਤਿਕ ਸਰੀਰ ਦੀ ਅੰਤਿਮ ਸੀਮਾਂ ਨੂੰ ਪਛਾਣਦੇ ਹੋਏ ਹੀ ਆਪਣੀ ਹੋਂਦ ਲਈ ਇਸਤਰੀ–ਪ੍ਰਤੀਕ ਦੀ ਚੋਣ ਕੀਤੀ। ਹੁਣ ਸੁਆਲ ਪੈਦਾ ਹੁੰਦਾ ਹੈ, ਬਾਣੀਕਾਰਾਂ ਨੇ ਆਪਣੀ ਸਨੇਹ–ਭਾਵਨਾ ਨੂੰ ਕੇਵਲ ਇਕ ਇਸਤਰੀ–ਪ੍ਰਤੀਕ ਨਾਲ ਨਾ ਜੋੜ ਕੇ ਉਸ ਦੇ ਵੰਨਸਵੰਨ ਕਿਰਦਾਰ ਨੂੰ ਸੰਚਾਰ ਮਾਧਿਅਮ ਬਣਾਇਆ ਹੈ ? ਇਸ ਦਾ ਕਾਰਣ ਬੜਾ ਸਪਸ਼ਟ ਹੈ, ਗੁਰਮਤਿ ਸਾਹਿਤ ਵਿਚ ਗੁਰੂ ਨਾਨਕ ਦੇਵ ਨੇ ਜਿਥੇ ਅਨੇਕਾਂ ਸਾਹਿਤ ਦ੍ਰਿਸ਼ਟੀਆਂ ਨੂੰ ਬਾਣੀ ਸੰਚਾਰ ਦਾ ਅੰਗ ਵਿਧਾਨ ਕੀਤਾ ਉਥੇ ਲੋਕ–ਰੂੜੀਆਂ ਤੇ ਲੋਕ–ਵਿਹਾਰ ਨੂੰ ਵੀ ਅਖੋਂ ਪ੍ਰੋਖੇ ਨਹੀਂ ਕੀਤਾ। ਮਨੁੱਖੀ ਕਰਮ ਵਿਹਾਰ ਤੋਂ ਪੈਦਾ ਹੋਣ ਵਾਲਾ ਅਨੁਭਵ ਹੀ ਤਾਂ ਅਖ਼ੀਰ ਧਰਮ, ਸਮਾਜ ਅਤੇ ਸਾਹਿਤ ਦਾ ਕੇਂਦਰਬਿੰਦੂ ਬਣਦਾ ਹੈ। ਸਾਹਿਤ ਤਾਂ ਮਨੁੱਖੀ ਅਮਲ ਨੂੰ ਸਾਹਿਤਕ ਕਿਰਦਾਰ ਵਿਚ ਰੁਪਾਂਤਰਿਤ ਕਰਨ ਦਾ ਸਾਧਨ ਮਾਤਰ ਹੀ ਹੈ। ਸਮਾਜ ਦਾ ਭਲਾ ਮਨੁੱਖ ਸਾਹਿਤ ਵਿਚ ਨਾਇਕ ਬਣ ਜਾਂਦਾ ਹੈ ਤੇ ਦੁਸ਼ਟ, ਖਲਨਾਇਕ। ਲੋਕ–ਰੂੜੀਆਂ, ਲੋਕ–ਵਿਸ਼ਵਾਸ, ਤੇ ਲੋਕਾਚਾਰ ਦਾ ਆਧਾਰ ਆਖ਼ਰਕਾਰ ਲੋਕ–ਵਤੀਰਾ ਹੀ ਹੁੰਦਾ ਹੈ। ਬਾਣੀਕਾਰਾਂ ਨੇ ਸਮਾਜਿਕ ਕਿਰਦਾਰ ਦਾ ਜਦੋਂ ਅਧਿਆਤਮੀਕਰਣ ਕੀਤਾ ਤਾਂ ਨੇਕ ਮਨੁੱਖ ਧਰਮ ਸੰਸਾਰ ਵਿਚ ਗੁਰਮੁਖ ਬਣ ਗਿਆ ਤੇ ਬਦ ਮਨਮੁਖ। ਅਧਿਆਤਮਕ ਚਿੰਤਨ, ਲੋਚ ਤੇ ਆਨੰਦ

ਦੇ ਸੰਚਾਰ ਤੇ ਪ੍ਰਕਿਰਿਆ ਦੀ ਸਮੱਸਿਆ ਜਦੋਂ ਸਾਹਮਣੇ ਆਈ ਤਾਂ ਇਸਤਰੀ ਪੁਰਖ ਪ੍ਰੇਮ ਦਾ ਅਧਿਆਤਮੀਕਰਣ ਕਰ ਲਿਆ ਗਿਆ। ਇਸ ਤਰ੍ਹਾਂ ਬਾਣੀਕਾਰ ਖ਼ੁਦ ਆਪਣੇ ਆਪ ਨੂੰ ਇਸਤਰੀ ਤੇ ਰਬੀ ਹੋਂਦ ਨੂੰ ਪਤੀ ਦੇ ਰੂਪ ਵਿਚ ਪੇਸ਼ ਕਰਨ ਲਗੇ। ਤੇ, ਇਸਤਰੀ ਪੁਰਖ ਪ੍ਰੇਮ ਪ੍ਰਤੀਕ ਗੁਰਬਾਣੀ ਦਾ ਪ੍ਰਮੁਖ ਸੰਚਾਰ ਮਾਡਲ ਬਣ ਗਿਆ।

ਇਥੇ ਇਕ ਅਪਵਾਦ ਹੋ ਸਕਦਾ ਹੈ, ਇਸਤਰੀ ਪੁਰਖ ਪ੍ਰੇਮ ਦਾ ਇਕ ਆਪਣਾ ਕਲਚਰ ਹੈ। ਇਹ ਵੀ ਇਕ ਖ਼ਾਸ ਤਰ੍ਹਾਂ ਦਾ ਅਰਥ ਸੰਚਾਰ ਕਰਦਾ ਹੈ। ਗੁਰਬਾਣੀ ਸੰਸਾਰ ਵਿਚ ਇਸ ਦਾ ਨਕਾਰਣ (Negation) ਕੀਤਾ ਗਿਆ ਹੈ। ਗੁਰਬਾਣੀ ਵਿਚ ਬ੍ਰਹਮ ਦੀ ਸੰਕਲਪਕ ਹੋਂਦ ਦਾ ਮਾਨਵੀਕਰਣ ਕਰ ਲਿਆ ਗਿਆ ਹੈ। ਨਤੀਜੇ ਵਜੋਂ, ਬਾਣੀਕਾਰ ਆਪ ਇਸਤਰੀ ਪ੍ਰਤੀਕ ਬਣ ਗਏ ਹਨ। ਇਸ ਪ੍ਰਕਿਰਿਆ ਰਾਹੀਂ ਇਕ ਨਵਾਂ ਸੰਸਾਰ ਉਦੈ ਹੁੰਦਾ ਹੈ। ਇਹ ਸ਼ੁਧ ਭਾਵਨਾ ਦਾ ਸੰਸਾਰ ਹੈ। ਜਿਥੇ ਅਮੂਰਤ ਹੋਂਦ ਨੂੰ ਰੂਪਵਾਨ ਮੁਹੱਬਤ ਕਰਦੇ ਹਨ ਤੇ ਇਸ ਤਰ੍ਹਾਂ ਭਾਵਨਾ ਸੰਸਾਰ ਉਪਰ ਹੀ ਧਰਮ ਸੰਸਾਰ ਦੀ ਉਸਾਰੀ ਹੁੰਦੀ ਹੈ ਜਿਸ ਵਿਚ ਅਮੂਰਤ ਬ੍ਰਹਮ ਦਾ ਦਾਰਸ਼ਨਿਕ ਚਿੰਤਨ ਵੀ ਸੀਰ ਪਾਉਂਦਾ ਹੈ। ਸੰਖੇਪ ਵਿਚ, ਸਮਾਜਿਕ ਵਿਹਾਰ ਦਾ ਅਧਿਆਤਮੀਕਰਣ ਹੀ ਗੁਰਬਾਣੀ ਸਿਰਜਣ ਦਾ ਅੰਗ ਬਣ ਸਕਿਆ ਹੈ। ਇਸ ਦੀ ਇਕ ਧਿਰ ਬ੍ਰਹਮੀ ਹੋਂਦ ਨਾਲ ਤੇ ਦੂਜੀ ਮਾਇਆ ਨਾਲ ਸੰਬੰਧਿਤ ਹੈ। ਪਹਿਲੀ, ਧਿਰ ਪਰਾਹੋਂਦ ਨਾਲ ਏਕੀਕਰਣ ਕਰਾਉਂਦੀ ਹੈ ਤੇ ਦੂਜੀ, ਉਸ ਤੋਂ ਨਿਖੇੜਦੀ ਹੈ। ਇਸ ਰੂੜ੍ਹੀ ਦੀ ਵਰਤੋਂ ਲਗਭਗ ਸਾਰੇ ਬਾਣੀਕਾਰਾਂ ਨੇ ਕੀਤੀ ਹੈ।

ਗੁਰਬਾਣੀ ਦੇ ਪ੍ਰਮੁਖ ਸੰਚਾਰ ਮਾਡਲ ਦੀ ਸਿਧਾਂਤਕ ਸਮੀਖਿਆ ਕਰਨ ਤੋਂ ਬਾਅਦ ਪੂਰੇ ਗ੍ਰੰਥ ਸਾਹਿਬ ਵਿਚੋਂ ਗੁਰੂ ਅਮਰਦਾਸ ਜੀ ਦੀ ਬਾਣੀ ਨੂੰ ਇਸ ਸੰਦਰਭ ਵਿਚ ਵਿਚਾਰਨ ਲਈ ਚੁਣਿਆ ਗਿਆ ਹੈ। ਅਜੇਹਾ ਅਧਿਏਤਾ ਅਤੇ ਪਾਠਕ ਦੋਹਾਂ ਦੇ ਸੌਖ ਨੂੰ ਧਿਆਨ ਵਿਚ ਰੱਖਕੇ ਕੀਤਾ ਗਿਆ ਹੈ।

## 2

ਗੁਰੂ ਅਮਰਦਾਸ ਜੀ ਦੀ ਬਾਣੀ ਵਿਚ ਇਹਨਾਂ ਦੋਹਾਂ ਧਿਰਾਂ ਨਾਲ ਸੰਬੰਧਿਤ ਅਨੇਕ ਪ੍ਰਤੀਕਾਂ ਦਾ ਸਿਰਜਨ ਹੋਇਆ ਹੈ। ਗੁਰੂ ਅਮਰਦਾਸ ਨੇ ਗੁਰੂ ਗ੍ਰੰਥ ਵਿਚ ਅੰਕਿਤ ਇਕੱਤੀ ਰਾਗਾਂ ਵਿਚੋਂ ਅਠਾਰਾਂ ਰਾਗਾਂ ਵਿਚ ਬਾਣੀ–ਰਚਨਾ ਕੀਤੀ ਹੈ ਜਿਸ ਵਿਚ ਤਿਪਦੇ, ਚਉਪਦੇ, ਪੰਚਪਦੇ, ਅਸਟਪਦੀਆਂ, ਛੰਤ, ਸੋਲਹੇ, ਸਲੋਕਾਂ ਤੋਂ ਇਲਾਵਾ ਵਾਰ ਸਤ, ਅਲਾਹੁਣੀਆਂ, ਪਟੀ, ਅਨੰਦੁ, ਗੂਜਰੀ, ਸੂਹੀ, ਰਾਮਕਲੀ ਤੇ ਮਾਰੂ ਵਾਰ ਦੀ ਰਚਨਾ ਵੀ ਸ਼ਾਮਲ ਹੈ। ਇਹਨਾਂ ਸਾਰੀਆਂ ਬਾਣੀਆਂ ਵਿਚ ਲਗਭਗ ਇਸਤਰੀ ਪੁਰਖ ਪ੍ਰੇਮ ਪ੍ਰਤੀਕ ਦੀ ਵਰਤੋਂ ਹੋਈ ਹੈ। ਇਥੇ ਇਹ ਧਿਆਨ ਰਹੇ, ਇਹ ਜ਼ਰੂਰੀ ਨਹੀਂ ਕਿ ਕਿਸੇ ਇਕ ਮਾਡਲ ਦੀ ਵਰਤੋਂ ਸਭ ਬਾਣੀਆਂ ਵਿਚ ਕੀਤੀ ਜਾਵੇ ਇਹ ਰਚੈਤਾ ਦੀ ਇੱਛਾ ਹੈ। ਕਈ ਵਾਰ ਇਸ

ਦਾ ਪ੍ਰਯੋਗ ਨਹੀਂ ਵੀ ਕੀਤਾ ਗਿਆ। ਜੇਹਾ ਕਿ ਰਾਗ ਆਸਾ ਮਹਲਾ ੩ ਪਟੀ ਤੇ ਅਨੰਦੁ ਬਾਣੀ ਵਿਚ ਇਸ ਮਾਡਲ ਦੀ ਵਰਤੋਂ ਨਹੀ ਹੋਈ।

ਇਸ ਦ੍ਰਿਸ਼ਟੀ ਤੋਂ ਵਾਰ ਸੂਹੀ ਤੇ ਛੰਤ ਮਹਲਾ ੩ ਵਿਸ਼ੇਸ਼ ਰਚਨਾਵਾਂ ਹਨ। ਵਾਰ ਸੂਹੀ ਦੇ ਸਲੋਕ ਤੇ ਛੰਤ ਇਸਤ੍ਰੀ ਪ੍ਰਤੀਕਾਂ ਦੀ ਭਰਪੂਰ ਵੰਨਸਵੰਨਤਾ ਨੂੰ ਸਮਰਪਿਤ ਹਨ। ਕੁਝ ਉਦਾਹਰਣ ਪੇਸ਼ ਹਨ :

(ੳ) ਸੂਹਬ ਤਾਂ ਸੁਹਗਾਣੀ ਜਾਂ ਮੰਨਿ ਲੈਹਿ ਸਚ ਨਾਉ ॥
(ਅ) ਸੂਹਵੀਏ ਸੂਹਾ ਸਭ ਸੰਸਾਰ ਹੈ, ਜਿਨ ਦੁਰਮਤਿ ਦੂਜਾ ਭਾਉ ॥
(ੲ) ਮੁੰਧ ਇਆਣੀ ਡੁੰਮਣੀ ਸੂਹੇ ਵੇਸਿ ਲੁਭਾਇ ॥
(ਸ) ਸੂਹੇ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰ ॥
(ਹ) ਮੁੰਧ ਸੁਹਾਵੀ ਸੋਹਣੀ ਜਿਸੁ ਘਰਿ ਸਹਜਿ ਭਤਾਰ ॥
(ਕ) ਕਾਜਲ ਫੂਲ ਤੰਬੋਲ ਰਸੁ ਲੇ ਧਨ ਕੀਆ ਸੀਗਾਰੁ ॥
(ਖ) ਸੂਹੇ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ॥
(ਗ) ਗੁਰ ਕੀ ਕਾਰ ਕਰੇ ਧਨ ਬਾਲੜੀਏ ਹਰਿ ਵਰੁ ਦੇਇ ਮਿਲਾਏ ਰਾਮ ॥
(ਘ) ਜੇ ਲੋੜਹਿ ਵਰ ਬਾਲੜੀਏ ਤਾਂ ਗੁਰਚਰਣੀ ਚਿਤੁ ਲਾਏ ਰਾਮ ॥
(ਙ) ਪਿਰੁ ਰਾਵੇ ਰੰਗਿ ਰਾਤੜੀਏ ਪਿਰ ਕਾ ਮਹਲੁ ਤਿਨ ਪਾਇਆ ਰਾਮ ॥
(ਚ) ਘਟਿ ਘਟੇ ਸਭਨਾ ਵਿਚ ਏਕੋ ਰਾਮ ਭਤਾਰੋ ਰਾਮ ॥

ਉਪਰ ਅੰਕਿਤ ਪੰਗਤੀਆਂ ਤੋਂ ਇਹ ਸਥਾਪਨਾ ਦ੍ਰਿੜ੍ਹ ਹੋ ਜਾਂਦੀ ਹੈ ਕਿ ਬਾਣੀ ਸੰਸਾਰ ਵਿਚ ਇਸਤਰੀ ਸੰਸਾਰ ਵਿਚੋਂ ਲਏ ਗਏ ਹੋਰ ਅਨੇਕ ਪ੍ਰਤੀਕ ਵਖੋ ਵੱਖ ਅਵਸਥਾਵਾਂ ਵਾਲੇ ਸਾਧਕਾਂ ਲਈ ਵਰਤੇ ਗਏ ਹਨ। ਇਕ ਪਾਸੇ, ਇਹ ਇਕ ਖ਼ਾਸ ਤਰ੍ਹਾਂ ਦਾ ਸ੍ਰਿਸ਼ਟਾਚਾਰ ਦ੍ਰਿੜ ਕਰਾਉਂਦੇ ਹਨ। ਦੂਜੇ ਪਾਸੇ, ਇਹਨਾਂ ਦਾ ਦੂਸਰਾ ਧੁਰਾ ਅਧਿਆਤਮਿਕਤਾ ਨਾਲ ਸੰਬੰਧਿਤ ਹੈ। ਦੂਸਰੇ ਸ਼ਬਦਾਂ ਵਿਚ ਗੁਰੂ ਅਮਰਦਾਸ ਸਾਮਾਜਿਕ ਸ਼ਿਸ਼ਟਾਚਾਰ ਦਾ ਅਧਿਆਤਮੀਕਰਣ ਕਰਕੇ ਸਾਧਕ ਜੋ ਅਧਿਆਤਮ ਮਾਰਗ ਉਪਰ ਤੁਰਦਾ ਹੈ, ਉਸ ਨੂੰ ਸਨਮਾਨ ਯੁਕਤ ਵਿਸ਼ੇਸ਼ਣਾਂ ਨਾਲ ਸੰਬੋਧਿਤ ਕਰਦੇ ਹਨ। ਇਥੇ ਇਹ ਧਿਆਨ ਰਹੇ, ਗੁਰੂ ਸਾਹਿਬ ਆਪ ਨਰ ਹਨ ਪਰ ਆਪਣੇ ਲਈ ਜੋ ਪ੍ਰਤੀਕ ਚੁਣਦੇ ਹਨ ਉਹ ਇਸਤਰੀ ਦਾ ਹੈ। ਉਂਞ ਮਧਕਾਲੀ ਪੁਰਖ ਪਰਧਾਨ ਸਮਾਜ ਵਿਚ ਨਰ ਨੇ ਨਾਰੀ–ਤੁੱਲ ਹੋਣਾ ਤਾਂ ਕੀ, ਨਾਰੀ ਨੂੰ ਪੂਰੀ ਤਰ੍ਹਾਂ ਆਦਰ ਦੀ ਨਜ਼ਰ ਨਾਲ ਵੀ ਲਗਭਗ ਨਹੀਂ ਵੇਖਿਆ। ਇਹ ਧਰਮ–ਸੰਸਾਰ ਦਾ ਕ੍ਰਿਸ਼ਮਾ ਹੈ, ਸਾਡੇ ਬਾਣੀਕਾਰ ਆਪਣੇ ਲਈ ਇਸਤ੍ਰੀ ਪ੍ਰਤੀਕ ਚੁਣ ਕੇ ਆਪਦੀ ਸਚੀ ਲਗਨ ਦਾ ਇਜ਼ਹਾਰ ਪ੍ਰਭੂ ਪਤੀ ਲਈ ਕਰਦੇ ਹਨ। ਬਾਣੀਕਾਰਾਂ ਨੇ ਆਪਣੇ ਲਈ ਕੇਵਲ ਇਸਤ੍ਰੀ–ਪ੍ਰਤੀਕ ਹੀ ਨਹੀਂ ਚੁਣਿਆ ਸਗੋਂ ਇਸਤਰੀ ਦੀ ਸਮਾਜਿਕ ਸਥਿਤੀ ਨੂੰ ਵੀ ਪੂਰੇ ਆਦਰ ਨਾਲ ਉਭਾਰਿਆ ਹੈ। ਗੁਰਬਾਣੀ ਸਾਹਿਤ

ਵਿਚ ਗੁਰੂ ਨਾਨਕ ਬਾਣੀ ਵਿਚ ਪਹਿਲੀ ਵਾਰ ਇਸਤਰੀ ਨੂੰ ਸਮਾਜ ਦੀ ਚੂਲ ਵਜੋਂ ਸਵੀਕਾਰ ਗਿਆ ਹੈ :

ਭੰਡਿ ਜੰਮੀਐ ਭੰਡਿ ਨਿੰਮੀਐ ॥
ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥

ਸਪਸ਼ਟ ਹੈ, ਗੁਰੂ ਨਾਨਕ ਦੇਵ ਨੇ ਜਿਥੇ ਇਸਤਰੀ ਨੂੰ ਸਮਾਜ ਦੀ ਕੇਂਦਰੀ ਸ਼ਕਤੀ ਦੇ ਰੂਪ ਵਿਚ ਪ੍ਰਵਾਨ ਕੀਤਾ ਹੈ ਉਥੇ ਇਸਤਰੀ ਦੇ ਚੰਗੇ ਤੇ ਬੁਰੇ ਆਚਾਰ ਨੂੰ ਵੀ ਅਧਿਆਤਮਕ ਪ੍ਰਤੀਕ ਦੇ ਰੂਪ ਵਿਚ ਕਬੂਲਿਆ ਹੈ । ਗੁਰੂ ਨਾਨਕ ਬਾਣੀ ਵਿਚ ਸਹੁ–ਮੁੰਧ, ਪਤੀ–ਪਤਨੀ, ਠਾਕੁਰ–ਦਾਸੀ ਦੇ ਪ੍ਰਤੀਕਾਂ ਦੀ ਵਰਤੋਂ ਦੇ ਨਾਲ ਨਾਲ ਦੁਹਾਗਣ ਆਦਿ ਦੀ ਵਰਤੋਂ ਵੀ ਹੋਈ ਹੈ ।

ਗੁਰੂ ਅਮਰਦਾਸ ਜੀ ਨੇ ਇਸਤ੍ਰੀ–ਸੰਬੋਧਨਾਂ ਦੀ ਚੋਣ ਬੜੀ ਸੁਹਿਰਦਤਾ ਨਾਲ ਕੀਤੀ ਹੈ । ਧਿਆਨ ਜੋਗ ਤੱਥ ਤਾਂ ਇਹ ਹੈ ਕੁਕਰਮ ਇਸਤ੍ਰੀ ਕਰੇ ਜਾਂ ਮਰਦ, ਨਿੰਦਣਜੋਗ ਹੈ । ਸੰਸਾਰਕ ਕੁਕਰਮਾਂ ਦਾ ਪਵਿਤਰੀਕਰਣ ਹੋ ਕੇ ਧਰਮ ਸੰਸਾਰ ਵਿਚ ਮਾਇਆ–ਵਿਲੀਨ – ਜੀਵ ਆਚਾਰ ਦਾ ਪ੍ਰਤੀਕ ਬਣ ਜਾਂਦਾ ਹੈ । ''ਸੂਹੇ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰ ।''

ਜ਼ਾਹਿਰ ਹੈ, ਪ੍ਰਭੂ ਨੂੰ ਛੱਡ ਕੇ ਦੁਨਿਆਵੀ ਵਸਤਾਂ ਨੂੰ ਪਿਆਰ ਕਰਨ ਵਾਲੀ ਜੀਵਾਤਮਾ ਹੀ ਕੁਲੱਖਣੀ ਹੈ । ਦਰਅਸਲ, ਵਸਤੂ ਯਥਾਰਥ ਤੇ ਅਧਿਆਤਮਕ ਸਾਧਨ ਮਾਰਗ ਵਿਚ ਅਜੀਬ ਧੁੰਧਲਾਪਨ ਵਿਆਪਕ ਹੈ । ਵਸਤੂ–ਸਥਿਤੀ ਤੇ ਸੰਕਲਪ–ਸਥਿਤੀ ਵਿਚ ਦਵੰਦਾਤਮਕ ਤਣਾਉ ਵਾਪਰਦਾ ਹੈ । ਇਹ ਸ਼੍ਰੇਇ ਗੁਰੂ ਸਾਹਿਬਾਨ ਨੂੰ ਜਾਂਦਾ ਹੈ ਜਿਹਨਾਂ ਨੇ ਸੁਚੇਤ ਤੌਰ 'ਤੇ ਇਸਤਰੀ ਦੀ ਵਸਤੂ–ਸਥਿਤੀ ਜੋ ਹੀਣ ਭਾਵ ਨਾਲ ਜੁੜੀ ਹੋਈ ਸੀ ਨੂੰ ਅਧਿਆਤਮਕ–ਮਾਰਗ ਵਿਚ ਸੰਕਲਪ ਦੀ ਪੱਧਰ ਉਪਰ ਉਤੇ ਚੁੱਕਿਆ ਤੇ ਇਸਤਰੀ ਦਾ ਪ੍ਰਤੀਕਾਤਮਕ ਸੰਬੰਧ ਦਿੱਬ–ਹਸਤੀ ਨਾਲ ਜੋੜ ਦਿੱਤਾ ਹੈ । ਦਿੱਬਤਾ ਦਾ ਅਹਿਸਾਸ ਕਰਾਉਣ ਲਈ ਸਦਗੁਣ–ਧਰਮੀ ਹੋਣਾ ਲਾਜ਼ਮੀ ਸੀ । ਨਤੀਜੇ ਵਜੋਂ, ਗੁਰੂ ਅਮਰਦਾਸ ਨੇ ਨਾ ਕੇਵਲ ਇਸਤਰੀ ਨੂੰ ਆਦਰਜੋਗ ਪ੍ਰਤੀਕਾਂ ਨਾਲ ਸੰਬੋਧਿਤ ਕੀਤਾ ਸਗੋਂ ਉਸ ਦੇ ਨਾਰੀ–ਪਨ ਨੂੰ ਵੀ ਉਭਾਰਿਆ । ਇਸਤਰੀ ਸ਼ਿੰਗਾਰੇ ਹੋਏ ਰੂਪ ਵਿਚ ਮੋਹਿਤ

ਕਰਦੀ ਹੈ। ਇਸੇ ਸ਼ਿੰਗਾਰ ਦਾ ਮੂੰਹ ਲੌਕਿਕਤਾ ਵਲੋਂ ਮੋੜ ਕੇ ਪਰਾਲੌਕਿਕਤਾ ਵਲ ਕਰ ਦਿੱਤਾ। ਸ਼ਿੰਗਾਰ ਦਾ ਅਸਲ ਆਨੰਦ ਤਾਂ ਹੈ ਜੇ ਸਾਧਕ ਰੂਪੀ ਇਸਤਰੀ 'ਸੋ ਸਹੁ' ਨੂੰ 'ਸਦਾ ਸਮਾਲੇ'। ਸਾਧਕ ਨੂੰ ਨਿਮਾਣਾ ਨਿੰਮ੍ਰਤਾ ਵਾਲਾ ਵੀ ਹੋਣਾ ਚਾਹੀਦਾ ਹੈ। ਸ਼ਿੰਗਾਰ ਕਰਨ ਤੋਂ ਬਾਅਦ ਰੂਪ ਤਾਂ ਚੜ੍ਹੇਗਾ ਜੇ ਪਹਿਲਾਂ (ਸਤਿਗੁਰ ਆਪਣਾ ਮਨਾਇ ਲੈ) ਆਪਣੇ ਸਤਿਗੁਰੂ ਨੂੰ ਆਪਣੇ ਚੰਗੇ ਗੁਣਾਂ ਨਾਲ ਰਿਝਾ ਲਵੇਗੀ। ਗੁਰੂ ਅਮਰਦਾਸ ਦੀ ਬਾਣੀ ਵਿਚ ਸੋਹਲ, ਨਾਜ਼ਕ, ਰੂਪਵਤੀ ਇਸਤਰੀ ਦੇ ਪ੍ਰਤੀਕਾਂ ਦੀ ਭਰਮਾਰ ਹੈ। ਇਹ ਪ੍ਰਤੀਕ ਇਕ ਪਾਸੇ, ਨਾਰੀ ਦੇ ਪ੍ਰਕ੍ਰਿਤਕ ਗੁਣਾਂ ਨੂੰ ਉੱਭਾਰਦੇ ਹਨ। ਦੂਜੇ ਪਾਸੇ, ਸਾਧਕ ਜਗਿਆਸੂ ਨੂੰ ਸ਼ੀਲ, ਸੁੱਚ, ਸੰਜਮ ਆਦਿ ਗੁਣਾਂ ਨੂੰ ਗ੍ਰਹਿਣ ਕਰਨ ਦਾ ਆਦੇਸ਼ ਦਿੰਦੇ ਹਨ। ਇਹਨਾਂ ਦੀ ਇਕ ਧਿਰ ਸਾਮਾਜਿਕ ਅਸਤਿਤਵ ਨੂੰ ਸਮਰਪਿਤ ਹੈ ਤੇ ਦੂਜੀ ਅਧਿਆਤਮਕ ਅਵਸਥਾਵਾਂ ਨੂੰ। ਇਸਤਰੀ–ਪ੍ਰਤੀਕਾਂ ਦੁਆਰਾ ਪ੍ਰਤੀਬਿੰਬਤ ਇਹਨਾਂ ਅਵਸਥਾਵਾਂ ਨੂੰ ਹੀ ਭਗਤੀ ਆਚਾਰੀਆਂ ਨੇ ਨਵਧਾ ਭਗਤੀ ਦੇ ਨਾਮ ਨਾਲ ਪੇਸ਼ ਕੀਤਾ ਹੈ। ਨਵਧਾ ਭਗਤੀ ਦਾ ਮੂਲ ਸੰਬੰਧ ਕਰਮ ਨਾਲ ਹੈ ਤੇ ਇਕ ਖ਼ਾਸ ਤਰ੍ਹਾਂ ਦੀ ਕਰਮ–ਕਿਰਿਆ ਸਾਧਕ ਦੇ ਮਨ ਉਪਰ ਜੋ ਵੀ ਪ੍ਰਭਾਵ ਪਾਉਂਦੀ ਹੈ, ਉਸੇ ਨੂੰ ਧਰਮਾਚਾਰੀਆਂ ਸਾਧਨ–ਮਾਰਗ ਦੀਆਂ ਵੱਖ ਵੱਖ ਅਵਸਥਾਵਾਂ ਨਾਲ ਯਾਦ ਕਰਦੇ ਹਲ। ਸ੍ਰਵਣ, ਕੀਰਤਨ, ਸਿਮਰਨ, ਚਰਣ–ਸੇਵਾ, ਅਰਚਨਾ, ਬੰਦਨਾ, ਦਾਸ, ਸਖਾ ਤੇ ਆਤਮ ਨਿਵੇਦਨ ਆਦਿ ਜਿਥੇ ਨੌਂ ਪ੍ਰਕਾਰੀ ਭਗਤੀ ਦੇ ਲਖਾਇਕ ਹਨ ਉਥੇ ਅਧਿਆਤਮ–ਮਾਰਗ ਵਿਚ ਸਾਧਕ ਵਿਸ਼ੇਸ਼ ਦੇ ਗੁਣ–ਲੱਛਣਾਂ ਨੂੰ ਵੀ ਸਮੂਰਤ ਕਰਦੇ ਹਨ। ਗੁਰੂ ਅਮਰਦਾਸ ਜੀ ਨੇ ਸਭ ਤੋਂ ਵਧ ਬਲ ਆਤਮ ਨਿਵੇਦਨ ਭਗਤੀ ਉਪਰ ਦਿੱਤਾ ਹੈ। ਇਸ ਲਈ ਸੁਹਾਗਣ ਅਤੇ ਦੁਹਾਗਣ ਪ੍ਰਤੀਕਾਂ ਦੀ ਵਰਤੋਂ ਸੰਘਣੀ ਮਾਤਰਾ ਵਿਚ ਕੀਤੀ ਹੈ।

ਅੰਤ ਵਿਚ, ਇਕ ਸੰਸਾ ਜਾਗਦਾ ਹੈ, ਧਰਮ ਸੰਸਾਰ ਨਾ ਕੇਵਲ ਦਾਰਸ਼ਨਿਕ ਸੰਕਲਪਾਂ ਦਾ ਮੁਜੱਸਮਾ ਹੈ ਤੇ ਨਾ ਹੀ ਮਰਿਆਦਾ ਦਾ ਪੁਲਿੰਦਾ। ਇਹ ਤਾਂ ਇਕ ਜੀਵਨ–ਵਿਧੀ ਹੈ। ਇਕ ਸੰਤੁਲਿਤ ਨੀਝ ਜੋ ਧਰਮ–ਸੰਸਾਰ ਪ੍ਰਦਾਨ ਕਰਦਾ ਹੈ। ਇਸੇ ਸੰਤੁਲਿਤ ਨੀਝ ਨੂੰ ਗੁਰੂ ਅਮਰਦਾਸ ਜੀ ਨੇ ਵਿਹਾਰਕ ਪੱਧਰ ਲਈ ਲਾਜ਼ਮੀ ਕਰਾਰ ਕਰ ਦਿਤਾ ਹੈ। ਇਹਨਾਂ ਨੇ ਸੁਹਾਗਣ–ਦੁਹਾਗਣ ਪ੍ਰਤੀਕ ਸਿਰਜਣਾ ਰਾਹੀਂ ਅਸਲ ਵਿਚ ਵਿਧੀ–ਨਿਸ਼ੇਧ ਜੋ ਜੀਵਨ ਦੇ ਮੂਲ ਗੁਣ–ਔਗਣ ਨੂੰ ਆਚਾਰ–ਅਨਾਚਾਰ ਰਾਹੀਂ ਦ੍ਰਿੜ ਕਰਾਉਂਦੇ ਹਨ, ਦੀ ਪੇਸ਼ਕਾਰੀ ਕੀਤੀ ਹੈ। ਮਨੁੱਖੀ ਜ਼ਿੰਦਗੀ ਦੀਆਂ ਦੋ ਪਰਤਾਂ (layers) ਬੜੀਆਂ ਸਪਸ਼ਟ ਹਨ : ਸਮਾਜਿਕ ਤੇ ਧਾਰਮਿਕ। ਬਹਿਰੰਗ ਅਤੇ ਅੰਤਰੰਗ। ਇਸਤਰੀ–ਪ੍ਰਤੀਕਾਂ ਦੇ ਵੰਨਸਵੰਨ ਪ੍ਰਯੋਗ ਰਾਹੀਂ ਮਨੁੱਖੀ ਵਤੀਰੇ ਦਾ ਵਿਧੀ–ਵਿਧਾਨ ਵੀ ਕੀਤਾ ਹੈ ਤੇ ਨਿਖੇਧ ਵੀ। ਸੰਸਾਰ ਵਿਚ ਵਾਪਰਦੇ ਨਿੱਤ ਦੁਖ ਦਾ ਅਨੁਭਵ ਤੇ ਇਸ ਤੋਂ ਨਿਸਤਾਰੇ ਦਾ ਸਾਧਨ–ਗੁਰੂ ਕ੍ਰਿਪਾ, ਦਾ ਮੰਡਨ ਵੀ ਕੀਤਾ ਹੈ। ਗੁਰੂ ਅਮਰਦਾਸ ਜੀ ਨੇ

ਪਤੀ–ਪਤਨੀ, ਸੁਹਾਗਣ–ਦੁਹਾਗਣ, ਛੁੱਟੜ ਤੇ ਸੋਭਾਵੰਤੀ ਨਾਰੇ, ਧਿਨ–ਪਿਰ ਆਦਿ ਜੁਟਾਂ ਰਾਹੀਂ ਨਿਤਾਨੰਦ–ਨਾਮ ਉਪਰ ਬਲ ਦਿਤਾ ਹੈ। ਦੂਜੇ ਪਾਸੇ, ਦਵੈਤਮਈ ਬਿਰਤੀ ਦਾ ਖੰਡਨ ਕੀਤਾ ਹੈ।

ਕੁਲ ਮਿਲਾ ਕੇ, ਇਸਤਰੀ ਪੁਰਖ ਪ੍ਰੇਮ ਪ੍ਰਤੀਕ ਬਾਣੀ ਸਾਹਿਤ ਦਾ ਸਰਬ ਸ੍ਰੋਮਣੀ ਸੰਚਾਰ–ਮਾਡਲ ਹੈ। ਇਸ ਰਾਹੀਂ ਨਾਮ–ਰੂਪ ਬ੍ਰਹਮ ਦਾ ਵਿਧੀ–ਵਿਧਾਨ ਬਾਰੰਬਾਰ ਕੀਤਾ ਗਿਆ ਤੇ ਨਾਲ ਹੀ ਅਸ਼ੁਭ ਗੁਣਾਂ ਦਾ ਨਿਸ਼ੇਧ ਆਚਾਰ ਅਤੇ ਅਨਾਚਾਰ ਨਾਲ ਜੋੜ ਕੇ ਕੀਤਾ ਗਿਆ ਹੈ ਪਰ ਬਲ ਹਰ ਹਾਲ ਵਿਚ ਨਾਮ–ਰੂਪ ਅੰਮ੍ਰਿਤ ਦੇ ਸਿਧਾਂਤਕ ਅਤੇ ਵਿਹਾਰਕ ਪੱਖ ਉਪਰ ਹੀ ਦਿਤਾ ਗਿਆ ਹੈ। ਨਿਰਗੁਣਵੰਤੜੀਏ, ਸੋਭਾਵੰਤੀ ਨਾਰੇ, ਮੂਈਏ ਤੂੰ ਚਲ ਗੁਰ ਕੈ ਭਾਇ, ਧਨ ਰੈਣਿ ਸੁਹਲੇੜੀਏ, ਸਤਿਗੁਰ ਸੇਵ ਧਨ ਬਾਲੜੀਏ, ਜੇ ਲੋੜਹਿ ਵਰ ਬਾਲੜੀਏ, ਪਿਰੁ ਰਾਵੇ ਰੰਗਿ ਰਾਤੜੀਏ ਆਦਿ ਪ੍ਰਤੀਕ–ਸੰਬੋਧਨ ਨਾਰੀ ਮਨ ਦੀ ਅਵਸਥਾ ਦੇ ਹੀ ਸੂਚਕ ਨਹੀਂ ਸਗੋਂ ਜਗਿਆਸੂ ਸਾਧਕ ਦੀ ਮਨੋ ਅਵਸਥਾ ਨੂੰ ਵੀ ਪ੍ਰਤੀਬਿੰਬਤ ਕਰਦੇ ਹਨ। ਮਾਇਆ ਮੁਗਧ ਜਗਿਆਸੂ ਰੂਪੀ ਇਸਤਰੀ ਨੂੰ ਬਾਰੰਬਾਰ ਚੇਤਾਵਨੀ ਦਿੱਤੀ ਗਈ ਹੈ ਉਹ ਸੇਵਾ–ਸਿਮਰਨ ਵਿਚ ਧਿਆਨ ਕੇਂਦਰਤ ਕਰੇ। ਉਪਰ ਸੰਕੇਤਕ ਪ੍ਰਤੀਕ ਜਿਥੇ ਸਾਧਕ ਦੀਆਂ ਭਿੰਨ ਭਿੰਨ ਅਵਸਥਾਵਾਂ ਦੇ ਸੂਚਕ ਹਨ ਉਥੇ ਵਿਵਧ ਪ੍ਰਕਾਰੀ ਭਗਤੀ ਅਵਸਥਾ ਨੂੰ ਵੀ ਦ੍ਰਿੜ੍ਹ ਕਰਾਉਂਦੇ ਹਨ। ਇਹ ਜੁਗਤ ਦਾਰਸ਼ਨਿਕ ਸੰਕਲਪਾਂ ਦੀ ਵਿਆਖਿਆ ਕਰ ਕੇ ਦਵੈਤਮਈ ਬਿਰਤੀ ਦਾ ਖੰਡਨ ਕਰਦੀ ਹੈ ਤੇ ਨਿੱਤਾਨੰਦ ਦੇ ਅਸਲੀ ਮਰਮ ਨੂੰ ਉਜਾਗਰ। ਇਹੀ ਇਸ ਸੰਚਾਰ–ਮਾਡਲ ਦੀ ਵਿਲੱਖਣਤਾ ਹੈ। ਇਸੇ ਅਦੁੱਤੀ ਵਿਲੱਖਣਤਾ ਕਰ ਕੇ ਹੀ ਇਸ ਨੂੰ ਬਾਣੀ–ਸੰਸਾਰ ਦੇ ਸਿਰਮੌਰ ਮਾਡਲ ਵਜੋਂ ਸਵੀਕਾਰਿਆ ਜਾਣਾ ਚਾਹੀਦਾ ਹੈ।

# ਸੰਤ ਸਾਹਿਤ ਵਿਚ ਨਾਰੀ ਦਾ ਸਰੂਪ

ਸੰਤ ਸਾਹਿਤ ਦਾ ਘੇਰਾ ਵਿਸ਼ਾਲ ਹੈ ਤੇ ਮੈਂ ਇਸਦੀ ਪ੍ਰਮਾਣਿਕ ਗਿਆਤਾ ਨਹੀਂ। ਆਪਣੀ ਗਿਆਤ ਦੀ ਸੀਮਾ ਨੂੰ ਪਹਿਚਾਣਦੀ ਹੋਈ ਨੇ ਇਸ ਪਰਚੇ ਦਾ ਖੇਤਰ ਗੁਰੂ ਗ੍ਰੰਥ ਸਾਹਿਬ ਵਿਚ ਸੰਗ੍ਰਹਿਤ ਸੰਤ ਬਾਣੀ ਤਕ ਸੀਮਤ ਕਰ ਲਿਆ ਹੈ। ਜਿਹਨਾਂ ਸੰਤਾਂ ਦੀ ਬਾਣੀ ਨੂੰ ਗੁਰਬਾਣੀ ਦੇ ਸਮਰੂਪ ਜਾਣਕੇ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ ਗਿਆ ਹੈ, ਉਹਨਾਂ ਤਕ ਹੀ ਸੀਮਤ ਰਹਿਣਾ ਮੈਨੂੰ ਮੁਨਾਸਿਬ ਲੱਗਾ ਹੈ।

ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਦੀ ਮੋਟੀ ਜੇਹੀ ਵੰਡ ਦੋ ਭਾਗਾਂ ਵਿਚ ਹੋ ਸਕਦੀ ਹੈ। ਗੁਰੂ ਸਾਹਿਬਾਨ ਅਤੇ ਸੰਤ–ਭਗਤ। ਇਕੋ ਪਰੰਪਰਾ ਨਾਲ ਬੱਝੇ ਹੋਣ ਕਰਕੇ ਗੁਰੂ ਸਾਹਿਬਾਨ ਨੂੰ ਇਕ ਇਕਾਈ ਵਿਚ ਰੱਖਕੇ ਵਿਚਾਰਿਆ ਜਾ ਸਕਦਾ ਹੈ। ਇਸੇ ਤਰ੍ਹਾਂ ਸੰਤ ਬਾਣੀ ਨੂੰ ਦੂਸਰੀ ਇਕਾਈ ਵਿਚ ਰੱਖਕੇ। ਧਿਆਨ ਰਹੇ, ਹਿੰਦੀ ਸਾਹਿਤ ਵਿਚ ਗੁਰੂ ਬਾਣੀ ਨੂੰ ਵੀ ਸੰਤ ਬਾਣੀ ਕਰਕੇ ਹੀ ਆਂਕਿਆ ਗਿਆ ਹੈ ਪਰ ਪੰਜਾਬੀ ਸਾਹਿਤ ਵਿਚ ਭਾਵੇਂ ਸੰਤ ਬਾਣੀ ਨੂੰ ਵੀ ਗੁਰੂ ਬਾਣੀ ਦੇ ਸਮਰੂਪ ਹੀ ਰਖਿਆ ਗਿਆ ਹੈ ਪਰ ਅਧਿਐਨ ਦੀ ਦ੍ਰਿਸ਼ਟੀ ਤੋਂ ਇਹਨਾਂ ਵਿਚ ਨਿਖੇੜਾ ਥਾਪਿਆ ਜਾ ਸਕਦਾ ਹੈ।

ਪਰਚੇ ਦੇ ਆਰੰਭ ਵਿਚ ਹੀ ਇਹ ਅੰਗ–ਨਿਖੇੜ ਕਰਨਾ ਵੀ ਉਚਿਤ ਪ੍ਰਤੀਤ ਹੁੰਦਾ ਹੈ ਕਿ ਸਰੂਪ ਰੂਪ ਦਾ ਪ੍ਰਯਾਇ ਨਹੀਂ। ਰੂਪ ਦਾ ਸੰਬੰਧ ਬਾਹਰਮੁਖਤਾ ਨਾਲ ਹੁੰਦਾ ਹੈ। ਸਰੂਪ ਸੰਸਕ੍ਰਿਤ ਦੇ ਸਵਰੂਪ ਤੋਂ ਬਣਿਆ ਹੈ ਜਿਸਦਾ ਸੰਬੰਧ ਅੰਤਰਮੁਖਤਾ ਨਾਲ ਹੈ। ਇਸੇ ਗੱਲ ਨੂੰ ਇਕ ਹੋਰ ਤਰ੍ਹਾਂ ਵੀ ਸਮਝਿਆ ਜਾ ਸਕਦਾ ਹੈ। ਨਾਰੀ ਸਰੂਪ ਦੇ ਦੋ ਅਨੁਭਾਗ ਹੋ ਸਕਦੇ ਹਨ। ਪਹਿਲੇ ਦਾ ਸੰਬੰਧ ਸ਼ਕਲ ਨਾਲ ਹੈ ਤੇ ਦੂਜੇ ਦਾ ਗੁਣਾਂ ਨਾਲ। ਸਰੂਪ ਇਕਤਰ੍ਹਾਂ ਨਾਰੀ ਦੇ ਅਚਾਰ–ਵਿਹਾਰ ਨਾਲ ਸੰਬੰਧਿਤ ਹੈ।

ਆਪਣੀ ਗੱਲ ਨੂੰ ਸਪਸ਼ਟ ਕਰਨ ਲਈ ਹਿੰਦੀ ਸਾਹਿਤ ਦੇ ਰੀਤੀ ਕਾਲ ਵਲ ਸੰਕੇਤ ਕਰਨਾ ਚਾਹਾਂਗੀ। ਰੀਤੀ ਕਾਲ ਵਿਚ ਨਾਰੀ ਦੇ ਨਖਸ਼ਿਖ ਜਾਂ ਅੰਗ ਪ੍ਰਤੀ ਅੰਗ ਦੇ ਵਰਣਨ ਉਪਰ ਬਲ ਰਿਹਾ ਹੈ। ਹੋਰ ਤਾਂ ਹੋਰ ਸੁੰਦਰ ਨਾਰੀ ਦੇ ਗਹਿਣਿਆਂ ਦਾ ਵਰਣਨ ਵੀ ਇਸ ਕਾਲ ਵਿਚ ਸੰਘਣੀ ਮਾਤਰਾ ਵਿਚ ਹੋਇਆ ਹੈ ਉਦਾਹਰਣ ਵਜੋਂ ਕਵੀ ਬਿਹਾਰੀ ਤਾਂ ਲੌਂਗ, ਬਿਛੂਆ ਆਦਿ ਗਹਿਣਿਆਂ ਦਾ ਵਰਣਨ ਵੀ ਬੜੇ ਸੁਆਦ ਨਾਲ ਕਰਦਾ ਹੈ। ਰੀਤੀ ਕਾਲ ਵਿਚ ਰਾਜ ਦਰਬਾਰੀ ਕਵੀਆਂ ਨੇ ਨਾਰੀ ਰੂਪ, ਨਾਰੀ–ਭੇਦ ਵੱਲ ਉਚੇਚਾ

ਧਿਆਨ ਦਿੱਤਾ ਹੈ। ਇਹਨਾਂ ਕਵੀਆਂ ਦਾ ਮੁੱਖ ਬਲ ਹਮੇਸ਼ਾ ਸੁੰਦਰ ਨਾਰੀ ਉਪਰ ਰਿਹਾ ਹੈ। ਸਾਧਾਰਣ ਨਾਰੀ ਨੂੰ ਇਹ ਅਣਗੌਲਦੇ ਹੀ ਰਹੇ ਹਨ। ਪੰਜਾਬੀ ਕਾਵਿ ਵਿਚ ਰਾਜ ਦਰਬਾਰੀ ਕਵੀਆਂ ਦੀ ਅਜੇਹੀ ਵੰਨਗੀ ਅਸਲੋਂ ਲੁਪਤ ਹੈ। ਦਰਅਸਲ, ਪੰਜਾਬੀ ਕਾਵਿ ਵਿਚ ਨਾਰੀ ਦੇ ਰੂਪ–ਵਰਣਨ ਨੂੰ ਭਰਵੇਂ ਬੋਲ ਮਿਲੇ ਵੀ ਨਹੀਂ। ਕਿੱਸਾ–ਕਾਵਿ ਦੀ ਨਾਇਕਾ ਭਾਵੇਂ ਨਾਰੀ ਹੀ ਰਹੀ ਹੈ ਪਰ ਉਥੇ ਵੀ ਨਾਰੀ ਰੂਪ–ਵਰਣਨ ਦੇ ਇੱਕਾ–ਦੁੱਕਾ ਸੰਕੇਤ ਹੀ ਪ੍ਰਾਪਤ ਹਨ। ਮੇਰੀ ਜਾਚੇ, ਪੰਜਾਬੀ ਸਭਿਆਚਾਰ ਨੇ ਇਸਤਰੀ ਨੂੰ ਸ਼ਰਮ–ਹਯਾ ਨਾਲ ਪੇਸ਼ ਕਰਨ ਵਿਚ ਫ਼ਖ਼ਰ ਮਹਿਸੂਸ ਕੀਤਾ ਹੈ। ਸ਼ਾਇਦ, ਪੰਜਾਬੀ ਸਭਿਆਚਾਰ ਨੇ ਇਸ ਕਦਰ–ਕੀਮਤ ਨੂੰ ਅਚੇਤ ਹੀ ਪ੍ਰਵਾਣ ਕਰ ਰੱਖਿਆ ਹੈ।

ਹਿੰਦੀ ਸਾਹਿਤ ਦੇ ਰੀਤੀ ਕਾਲ ਵਿਚ ਜਿਥੇ ਨਾਰੀ–ਰੂਪ ਵਰਣਨ ਆਪਣੀ ਚਰਮ ਸੀਮਾ ਨੂੰ ਪ੍ਰਾਪਤ ਹੋਇਆ ਹੈ ਉਥੇ ਪੰਜਾਬੀ ਕਾਵਿ ਵਿਚ ਨਾਰੀ–ਸਰੂਪ–ਵਰਣਨ ਆਪਣੇ ਸਿਖਰ 'ਤੇ ਪੁੱਜਾ ਹੈ। ਨਾਰੀ–ਕਿਰਦਾਰ ਦੀ ਗੁਣਾਤਮਕ ਜਾਂ ਅਵਗੁਣਾਤਮਕ ਪੇਸ਼ਕਾਰੀ ਸੰਤ ਕਾਵਿ ਵਿਚ ਵਿਸ਼ੇਸ਼ ਬਲ ਦੀ ਅਧਿਕਾਰੀ ਹੈ। ਹੋਰ ਤਾਂ ਹੋਰ ਗੁਰੂ ਸਾਹਿਬਾਨ ਅਤੇ ਸੰਤ–ਭਗਤਾਂ ਨੇ ਆਪਣੀ ਅਧਿਆਤਮਕ ਅਨੁਭੂਤੀ ਦੀ ਰੂਪਾਂਤਰਣ–ਪ੍ਰਕ੍ਰਿਆ ਵਿਚ ਨਾਰੀ–ਸਰੂਪ ਨੂੰ ਇਕ ਮਾਧਿਅਮ ਵਜੋਂ ਸਵੀਕਾਰ ਕੀਤਾ ਹੈ। ਦੂਸਰੇ ਸ਼ਬਦਾਂ ਵਿਚ ਬਾਣੀਕਾਰਾਂ ਨੇ ਆਪਾ ਵਰਣਨ ਨੂੰ ਨਾਰੀ–ਸਰੂਪ ਦੇ ਸਮਵਿਥ ਰੱਖਕੇ ਪੇਸ਼ ਕੀਤਾ ਹੈ। ਇਥੋਂ ਹੀ ਇਹ ਟੂਹ ਪ੍ਰਾਪਤ ਹੁੰਦੀ ਹੈ ਕਿ ਸੰਤ–ਸਾਹਿਤ ਵਿਚ ਰੂਪਮਾਨ ਹੋਏ ਨਾਰੀ–ਸਰੂਪ ਨੂੰ ਦੋ ਕੋਨਾਂ ਤੋਂ ਵਿਚਾਰਿਆ ਜਾ ਸਕਦਾ ਹੈ। ਪਹਿਲਾ ਸੰਤ–ਸਾਹਿਤ ਵਿਚ ਸੰਤਾਂ ਦੀ ਨਾਰੀ ਪ੍ਰਤੀ ਅਭਿਵਿਅਕਤ ਹੋਈ ਭਾਵਨਾ ਦੀ ਰੰਗਤ ਕਿਹੋ ਜੇਹੀ ਹੈ। ਦੂਜਾ, ਸੰਤ ਸਾਹਿਤ ਵਿਚ ਪ੍ਰਭੂ–ਲੋਚ ਨੂੰ ਰੁਪਾਂਤਰਣ–ਪ੍ਰਕਿਰਿਆ ਸਮੇਂ ਕਿਹੋ ਜੇਹੇ ਨਾਰੀ–ਉਪਮਾਨ–ਹੋਂਦ ਵਿਚ ਆਏ ਹਨ। ਆਖ਼ਰਕਾਰ ਉਪਯੋਗ ਦੀ ਇਕ ਆਪਣੀ ਟੋਨ ਤਾਂ ਹੁੰਦੀ ਹੀ ਹੈ। ਕੁਲ ਮਿਲਾਕੇ, ਪਹਿਲੇ ਦਾ ਸੰਬੰਧ ਸੰਤ–ਦ੍ਰਿਸ਼ਟੀ ਨਾਲ ਹੈ ਤੇ ਦੂਜੇ ਦਾ ਅਭਿਵਿਅਕਤੀ ਮਾਧਿਅਮ ਨਾਲ। ਕਿਸੇ ਅਪਵਾਦ ਤੋਂ ਬਚਣ ਲਈ ਇਹਨਾਂ ਦੋਹਾਂ ਦਾ ਵਿਵੇਚਨ ਕਰਨਾ ਸੰਗਤ ਪ੍ਰਤੀਤ ਹੁੰਦਾ ਹੈ।

ਸੰਤ–ਬਾਣੀ ਭਾਵ ਦੇ ਪਖੋਂ ਆਪਣੀ ਪਰੰਪਰਾ ਤੋਂ ਟੁੱਟਦੀ ਨਹੀਂ। ਸੰਤ–ਬਾਣੀ ਦੇ ਬੀਜ ਸਿੱਧ–ਨਾਥ–ਪਰੰਪਰਾ ਵਿਚ ਹਨ। ਸਿੱਧ–ਨਾਥ ਬਾਣੀ ਨੇ ਮਾਨਵਤਾ ਦੇ ਬੁਨਿਆਦੀ ਤੱਤ ਭਾਵ ਨੂੰ ਆਪਣੇ ਸਮਰਥਨ ਦੇ ਜੋਗ ਨਹੀਂ ਸਮਝਿਆ। ਗੋਰਖ ਆਦਿ ਨਾਥਾਂ ਨੇ ਨਾਰੀ ਦਾ ਵਿਰੋਧ ਕੀਤਾ ਹੈ। ਇਸਤੋਂ ਉਲਟ ਸੰਤ ਬਾਣੀ ਵਿਚ ਜਿਥੇ ਨਾਰੀ ਦਾ ਵਿਰੋਧ ਹੋਇਆ ਹੈ ਉਥੇਂ ਉਸਨੂੰ ਸਵੀਕਾਰ ਵੀ ਕੀਤਾ ਗਿਆ ਹੈ।

ਵਿਕਾਸ ਦੀ ਦ੍ਰਿਸ਼ਟੀ ਤੋਂ ਸਿੱਧ–ਨਾਥ ਬਾਣੀ ਦਾ ਸਮਾਂ ਵਿਚਕਾਰਲੇ ਪੜਾਉ ਦਾ ਹੈ। ਇਸ ਸਮੇਂ ਨਾਰੀ ਦੀ ਘੋਰ ਨਿੰਦਾ ਹੋਈ ਹੈ। ਸਿੱਧ ਨਾਥ–ਬਾਣੀ ਤੋਂ ਪੂਰਬਵਰਤੀ

ਸਾਹਿਤ ਜਿਸ ਨੂੰ ਲੋਕ ਗੀਤ ਕਿਹਾ ਗਿਆ ਹੈ ਜੇ ਉਸ ਵਲ ਝਾਤ ਮਾਰੀਏ ਤਾਂ ਉਸ ਸਮੇਂ ਨਾਰੀ ਜੀਵਨ ਦੀ ਵਾਸਤਵਿਕਤਾ ਨੂੰ ਭਰਵਾਂ ਪ੍ਰਗਟਾਵਾ ਮਿਲਿਆ ਹੈ। ਪੰਜਾਬੀ ਲੋਕ ਗੀਤਾਂ ਦੀ ਬਹੁਰੰਗਤਾ ਇਸ ਤੱਥ ਦਾ ਪੁਸ਼ਟ ਪ੍ਰਮਾਣ ਹੈ। ਸਿੱਧ–ਨਾਥ ਬਾਣੀ ਤੋਂ ਪਰਵਰਤੀ ਸੰਤ ਬਾਣੀ ਵਿਚ ਨਾਰੀ ਦੀ ਉਸਤਤ ਅਤੇ ਨਿੰਦਾ ਦੋਵੇ ਸ਼ਾਮਲ ਹਨ। ਇਹੀ ਗੱਲ ਕਿੱਸਾ ਕਾਵਿ ਵਿਚ ਵੀ ਮੌਜੂਦ ਹੈ। ਇਕ ਪਾਸੇ, ਦਮੋਦਰ ਹੀਰ ਨੂੰ ਇਸ਼ਕ ਹਕੀਕੀ ਦੀ ਨਾਇਕਾ ਬਣਾ ਰਿਹਾ ਸੀ ਦੂਜੇ ਪਾਸੇ ਪੀਲੂ ਸ਼ਾਇਰ ਇਸਨੂੰ ਲਾਹਨਤਾਂ ਪਾ ਰਿਹਾ ਸੀ। ਜਦੋਂ ਮਧਕਾਲੀ ਕਿੱਸਾ ਕਾਵਿ ਵਿਚ ਨਾਰੀ ਉਪਮੇਯ ਰੂਪ ਵਿਚ ਪੇਸ਼ ਕੀਤੀ ਜਾ ਰਹੀ ਸੀ ਠੀਕ, ਉਸੇ ਕਾਲ ਵਿਚ ਗੁਰਮਤਿ ਸਾਹਿਤ ਵਿਚ ਇਸ ਨੂੰ ਉਪਮਾਨ ਰੂਪ ਵਿਚ ਦਰਸਾਇਆ ਜਾ ਰਿਹਾ ਸੀ।

ਧਿਆਨ ਰਹੇ, ਰੂੜ੍ਹ ਉਪਮਾਨ ਦਾ ਦੂਸਰਾ ਨਾਮ ਹੀ ਤਾਂ ਪ੍ਰਤੀਕ ਹੈ। ਲੋਕ ਕਾਵਿ ਜਿਥੇ ਸਮੂਹਕ ਅਭਿਵਿਅਕਤੀ ਹੈ। ਕਿੱਸਾ ਕਾਵਿ ਉਥੇ ਵਿਅਕਤੀ ਵਿਸ਼ੇਸ਼ 'ਤੇ ਕੇਂਦਰਿਤ ਹੈ। ਗੁਰਮਤਿ ਵਿਚ ਵਿਅਕਤੀ ਵਿਸ਼ੇਸ਼ ਦਾ ਨਕਾਰਣ ਹੀ ਨਹੀਂ ਸਗੋਂ ਮਾਨਵ ਸਮਾਜ ਦੀਆਂ ਬੁਨਿਆਦੀ ਲੋੜਾਂ–ਥੁੜਾਂ ਨੂੰ ਵੀ ਕੋਈ ਮਹੱਤਵਜੋਗ ਸਥਾਨ ਪ੍ਰਾਪਤ ਨਹੀਂ। ਸੰਤ ਬਾਣੀ ਵਿਚ ਵੀ ਮਨੁੱਖੀ ਜਾਂ ਨਾਰੀ ਭਾਵਾਂ ਦਾ ਨਕਾਰਣ ਕਰਕੇ ਮਨੁੱਖ ਦਾ ਮੂੰਹ ਲੋਕ ਤੋਂ ਪਰਲੋਕ ਜਾਂ ਲੌਕਿਕ ਤੋਂ ਅਲੌਕਿਕ ਵਲ ਕਰ ਦਿੱਤਾ ਗਿਆ ਹੈ। ਵਜਰਯਾਨੀ ਸਿੱਧ ਨਾਰੀ ਭੋਗਣ ਉਪਰੰਤ ਤਿਆਗ ਦੇਂਦੇ ਸਨ। ਵਜਰਯਾਨੀ ਆਪਣੀ ਸਾਧਨਾ ਵਿਚ ਨਾਰੀ–ਭੋਗ ਨੂੰ ਅਵਸ਼ਕ ਮੰਨਦੇ ਸਨ। ਉਹ ਨਾਰੀ ਨੂੰ ਭੋਗਦੇ ਤਾਂ ਸਨ ਪਰ ਆਪਣੀ ਜ਼ਿੰਦਗੀ ਵਿਚ ਇਸਤਰੀ ਨੂੰ ਆਦਰਜੋਗ ਸਥਾਨ ਨਹੀਂ ਦੇਂਦੇ ਸੀ। ਤਾਂਤਰਿਕ ਚਿੰਤਨ ਵਿਚ ਨਾਰੀ ਨਾਲ ਆਕਰਸ਼ਣ ਅਤੇ ਵਿਕਰਸ਼ਣ ਦੋਵੇਂ ਜੁੜੇ ਹੋਏ ਹਨ। ਸਿੱਧਾਂ ਤੋਂ ਉਲਟ ਜੋਗ ਸਾਧਨਾ ਵਿਚ ਨਾਰੀ ਨੂੰ ਰੁਕਾਵਟ ਮੰਨਿਆ ਗਿਆ। ਜੋਗ ਸਾਧਨਾਂ ਵਿਚ ਚਿੱਤ–ਬਿਰਤੀਆਂ ਦਾ ਦਮਨ ਦਰਕਾਰ ਹੈ। ਜੋਗੀਆਂ ਦਾ ਪ੍ਰਭਾਵ ਸੰਤ–ਕਾਵਿ ਵਿਚ ਵੀ ਵੇਖਿਆ ਜਾ ਸਕਦਾ ਹੈ–

(੧) ਫਰੀਦਾ ਏ ਵਿਸ਼ ਗੰਦਲਾ ਧਰੀਆ ਖੰਡ ਲਿਵਾੜ
ਇਕ ਰਾਹੇ ਦੇ ਰਹਿ ਗਏ ਇਕ ਰਾਧੀ ਗਏ ਉਜਾੜ।
(ਅਪਵਾਦ ਰੂਪ) –ਫਰੀਦ

(੨) ਸਾਕਤ ਕੀ ਓਹ ਪਿੰਡ ਪਰਾਇਣ
ਹਮ ਕਉ ਦ੍ਰਿਸਟਿ ਪਰੈ ਤ੍ਰਖਿ ਡਾਇਣ
– ਕਬੀਰ

ਇਥੇ ਧਿਆਨ ਰਹੇ, ਸੰਤ–ਕਾਵਿ ਵਿਚ ਜਿਥੇ ਨਾਰੀ ਦਾ ਵਿਰੋਧ ਹੋਇਆ ਹੈ ਉਥੇ ਨਾਰੀ ਨੂੰ ਸੰਤ–ਚਿੰਤਨ ਵਿਚ ਸਨਮਾਨਿਤ–ਸਥਾਨ ਵੀ ਪ੍ਰਾਪਤ ਹੈ। ਸੰਤ–ਸਾਹਿਤ ਵਿਚ

ਨਾਰੀ ਪ੍ਰਤੀ ਦੋ ਭਾਵਨਾਵਾਂ ਵੇਖਣ ਵਿਚ ਆਉਂਦੀਆਂ ਹਨ। ਪਹਿਲਾ ਸੰਤ–ਸਾਹਿਤ ਵਿਚ ਨਾਰੀ ਦਾ ਯਥਾਰਥਕ ਚਿੱਤਰਣ ਹੋਇਆ ਹੈ। ਨਾਰੀ ਜੀਵਨ ਦੇ ਵੰਨ ਸਵੰਨੇ ਵੇਰਵਿਆਂ ਨੂੰ ਕਾਵਿ–ਸਾਧਨਾ ਦਾ ਅੰਗ ਬਣਾਇਆ ਗਿਆ ਹੈ। ਦੂਜਾ, ਨਾਰੀ ਨੂੰ ਉਪਮਾਨ ਬਣਾ ਕੇ ਵਰਤਿਆ ਹੈ। ਹੋਰ ਤਾਂ ਹੋਰ ਗੁਰੂਬਾਣੀ ਵਿਚ ਬਾਣੀਕਾਰ ਜੀਵਾਤਮਾ ਨੂੰ ਪਤਨੀ ਧਿਰ ਸਵੀਕਾਰ ਕਰਦੇ ਹੋਏ ਪਰਮਾਤਮਾ ਨੂੰ ਪਤੀ ਧਿਰ ਵਿਚ ਰੂਪਮਾਨ ਕਰਦੇ ਹਨ।

ਕੁਲ ਮਿਲਾਕੇ, ਸਿੱਧ ਨਾਰੀ ਨੂੰ ਇਕੋ ਵੇਲੇ ਭੋਗਦੇ ਤੇ ਤਿਅਗਾਦੇ ਹਨ। ਜੋਗੀ ਉਸਨੂੰ ਰੁਕਾਵਟ ਮੰਨਦੇ ਹਨ। ਕੁਝ ਸੰਤ ਉਸਦਾ ਵਿਰੋਧ ਕਰਦੇ ਹਨ। ਗੁਰੂ ਸਾਹਿਬਾਨ ਨਾ ਉਸਦੀ ਸੋਭਾ ਕਰਦੇ ਹਨ ਤੇ ਨਾ ਹੀ ਨਿੰਦਾ। ਗੁਰੂ ਸਾਹਿਬਾਨ ਮੱਧ ਮਾਰਗੀ ਹਨ। ਉਹਨਾਂ ਦੀ ਬਾਣੀ–ਸਿਰਜਣਾ ਵਿਚ ਨਾਰੀ ਉਪਮਾਨ ਰੂਪ ਵਿਚ ਪੇਸ਼ ਹੋਈ ਹੈ। ਇਸ ਕਥਨ ਦੀ ਸਾਰਥਕਤਾ ਦਾ ਵਿਵੇਚਨ ਕਰਨਾ ਮੁਨਾਸਿਬ ਪ੍ਰਤੀਤ ਹੁੰਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਸੰਪਾਦਿਤ ਪੰਦਰਾਂ ਸੰਤਾਂ–ਭਗਤਾਂ ਦੀ ਬਾਣੀ ਨੂੰ ਜੇ ਇਕੋ ਨਜ਼ਰ ਵਿਚੋਂ ਕਢਿਆ ਜਾਏ ਤਾਂ ਪਤਾ ਲਗਦਾ ਹੈ ਕਿ ਇਹਨਾਂ ਪੰਦਰਾਂ ਵਿਚੋਂ ਯਾਰਾਂ ਸੰਤ (ਜੈ ਦੇਵ, ਬੇਣੀ, ਸਦਨਾ, ਧੰਨਾ, ਪਰਮਾਨੰਦ, ਰਾਮਾਨੰਦ, ਸੂਰਦਾਸ, ਭੀਖਣ, ਪੀਪਾ, ਸ੍ਰੀ ਸੈਣ ਅਤੇ ਤ੍ਰਿਲੋਚਨ) ਅਜੇਹੇ ਹਨ ਜਿਹਨਾਂ ਦੀ ਬਾਣੀ ਵਿਚ ਨਾਰੀ–ਸਰੂਪ ਦੇ ਸੰਕੇਤ ਲੁਪਤ ਹਨ ਜਾਂ ਇਉਂ ਕਹੋ ਇਹਨਾਂ ਦੀ ਬਾਣੀ ਵਿਚ ਨਾਰੀ ਹੋਂਦ ਨੂੰ ਗੌਲਿਆ ਹੀ ਨਹੀਂ ਗਿਆ। ਨਾਰੀ–ਸਰੂਪ ਦੇ ਸੰਕੇਤ ਚਾਰ ਸੰਤਾਂ (ਕਬੀਰ, ਫ਼ਰੀਦ, ਨਾਮਦੇਵ ਅਤੇ ਰਵਿਦਾਸ) ਦੀ ਬਾਣੀ ਵਿਚ ਮੌਜੂਦ ਹਨ। ਹੁਣ ਸੁਆਲ ਹੋ ਸਕਦਾ ਹੈ ਇਹਨਾਂ ਚੌਹਾਂ ਸੰਤਾਂ ਨੇ ਨਾਰੀ–ਸਰੂਪ ਨੂੰ ਸਵੈਰੂਪ ਸਮ ਰੱਖਕੇ ਪੇਸ਼ ਕੀਤਾ ਹੈ ਜਾਂ ਆਪਣੀ ਪ੍ਰਭੂ ਪ੍ਰੀਤ ਲੋਚਾ ਦੇ ਅਭਿਵਿਅਕਤੀ ਮਾਧਿਅਮ ਵਜੋਂ ? ਕਿਸੇ ਨਿਰਣਾ ਲੈਣ ਤੋਂ ਪਹਿਲਾਂ ਇਹਨਾਂ ਦੀ ਬਾਣੀ ਨੂੰ ਤਰਦੀ ਨਜ਼ਰੇ ਦੇਖ ਲੈਣਾ ਉਚਿਤ ਹੈ। ਫਰੀਦ–ਬਾਣੀ ਦੋ ਕਾਵਿ–ਰੂਪਾਂ ਵਿਚ ਪੇਸ਼ ਹੋਈ ਹੈ –ਪਦੇ ਅਤੇ ਸਲੋਕ– ਇਹਨਾਂ ਦੋਹਾਂ ਰੂਪਾਂ ਵਿਚ ਨਾਰੀ ਦਾ ਯਥਾਰਥਕ ਜ਼ਿਕਰ ਵੀ ਹੋਇਆ ਹੈ ਤੇ ਪ੍ਰਤੀਕਾਤਮਕ ਵੀ। ਨਾਰੀ ਦਾ ਸਕਾਰਾਤਮਕ ਵਰਣਨ ਇਹਨਾਂ ਸਲੋਕਾਂ ਦਾ ਖ਼ਾਸਾ ਹੈ ਪਰ ਇਹਨਾਂ ਵਿਚ ਹੀ ਨਕਾਰਾਤਮਕ ਟੋਨ ਵੀ ਮੌਜੂਦ ਹੈ। ਫਰੀਦ ਜੀ ਦੀ ਬ੍ਰਿਹ ਲੋਚ ਅਨੇਕ ਥਾਈਂ ਨਾਰੀ–ਪ੍ਰਤੀਕ ਰਾਹੀਂ ਵੀ ਰੂਪਮਾਨ ਹੋਈ ਹੈ :–

ਉਦਾਹਰਣ ਪੇਸ਼ ਹਨ–

**ਯਥਾਰਥਕ:**

(੧) ਛੈਲ ਲੰਘਦੇ ਪਾਰ ਗੋਰੀ ਮਨ ਧੀਰਿਆ – ੪੮੮

(੨) ਸੀਆਲੇ ਸਹੁੰਦੀਆ ਪਿਰ ਗਲ ਬਾਹੜੀਆ – ੪੮੮

(੩) ਸਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ। – ੧੩੭੯

**ਪ੍ਰਤੀਕਾਤਮਕ:**

(੧) ਤਪ ਤਪ ਲੁਹਿ ਲੁਹਿ ਹਾਥ ਮਰੋਰਉ
ਬਾਵਲ ਹੋਈ ਸੋ ਸਹੁ ਲੋਰਉ ।-੭੨੩

**ਸਕਾਰਾਤਮਕ:**

(੧) ਨਾਤੀ ਧੋਤੀ ਸੰਬਹੀ ਸੁਤੀ ਆਇ ਨਿਚੰਦ ।-੧੩੭੯
(੨) ਸਹੁਰੈ ਪੇਈਐ ਕੰਤ ਕੀ ਕੰਤ ਅਗਮੁ ਅਥਾਹੁ ।-੧੩੭੯

**ਨਕਾਰਾਤਮਕ:** (੧) ਜਿਨ ਲੋਇਣ ਜਗ ਮੋਹਿਆ ਸੇ ਲੋਇਣ ਮੈਂ ਡਿਠ
ਕਜਲ ਰੇਖ ਨਾ ਸਹਦਿਆਂ ਸੇ ਪੰਖੀ ਸੂਏ ਬਹਿਠ ।-੧੩੭੮
(੨) ਅਜ ਨਾ ਸੁਤੀ ਕੰਤ ਸਿਉ ਅੰਗ ਮੁੜੇ ਮੁੜਿ ਜਾਹਿ ।
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣ ਵਿਹਾਇ ।। -੧੩੭੯

ਕਬੀਰ ਜੀ ਦੀ ਬਾਣੀ ਵਿਚ ਨਾਰੀ ਉਪਮਾਨ ਰੂਪ ਵਿਚ ਪੇਸ਼ ਹੋਈ ਤਾਂ ਹੈ ਪਰ ਵਿਰਲੀ । ਕਬੀਰ ਬਾਣੀ ਵਿਚ ਨਾਰੀ-ਭੇਦ ਦੀ ਵੰਨ-ਸਵੰਨਤਾ ਨੂੰ ਬੋਲ ਮਿਲੇ ਹਨ । ਇਸਨੂੰ ਨਾਇਕਾ-ਭੇਦ ਵਰਣਨ ਨਹੀਂ ਕਿਹਾ ਜਾ ਸਕਦਾ ਪਰ ਇਤਨਾ ਤਾਂ ਸਪਸ਼ਟ ਹੀ ਹੈ ਕਿ ਤਤਕਾਲੀ ਸਮਾਜਕ ਜੀਵਨ ਦੇ ਯਥਾਰਥਕ ਨਾਰੀ-ਵਿਹਾਰ ਨੂੰ ਕਬੀਰ-ਬਾਣੀ ਵਿਚ ਸੰਘਣਾ ਪ੍ਰਗਟਾਵਾ ਮਿਲਿਆ ਹੈ । ਬਾਲੀ, ਮੁੰਧ, ਦੁਲਹਨ, ਨੂੰਹ, ਮਾਂ, ਚੇਰੀ, ਕਾਮਣ, ਸੁਹਾਗਣ, ਦੁਹਾਗਣ ਆਦਿ ਭੇਦ ਆਪਣੀ ਸਹਿਜ ਸਾਦਗੀ ਵਿਚ ਰੂਪਮਾਨ ਹੋਏ ਹਨ । ਉਦਾਹਰਣ ਹਾਜ਼ਰ ਹਨ-

(ੳ) ਬਿਨਸਤ ਸਤੀ ਹੋਏ ਕੈਸੇ ਨਾਰ – ੩੨੮ (ਦੁਹਾਗਣ)
(ਅ) ਪੇਵਕੜੇ ਦਿਨ ਚਾਰ ਹੈ – ੩੩੩ (ਬਾਲੀ)
(ੲ) ਪੰਥ ਨਿਹਾਰੇ ਕਾਮਨੀ – ੩੩੯ (ਕਾਮਣ)
(ਸ) ਸੁਤ ਅਪਰਾਧ ਕਰਤ ਹੈ ਜੇਤੇ – ੪੭੮ (ਮਾਂ)
(ਹ) ਗਾਉ ਗਾਉ ਰੀ ਦੁਹਲਨੀਆ – ੪੮੨ (ਦੁਲਹਨ)
(ਕ) ਪਹਿਲੀ ਕੁਰੂਪ ਕੁਜਾਤ ਕੁਲਖਣੀ – ੪੮੩ (ਦੁਹਾਗਣ)
(ਖ) ਰਹੁ ਰਹੁ ਹੀ ਬਹੁਰੀਆ – ੪੮੩ (ਨੌਹ)
(ਗ) ਮੁਸ ਮੁਸ ਰੋਵੈ ਕਬੀਰ ਕੀ ਮਾਈ – ੫੨੪ (ਮਾਂ)
(ਘ) ਚੇਰੀ ਤੂੰ ਰਾਮ ਨ ਕਰਸ ਭਤਾਰਾ – ੬੫੫ (ਦਾਸੀ)
(ਙ) ਕੁਆਰ ਕੰਨਿਆ ਜੈਸੇ ਕਰਤ ਸੀਗਾਰਾ – ੭੯੨ (ਕੰਨਿਆ)
(ਚ) ਸੁਹਾਗਨ ਹੈ ਅਤਿ ਸੁੰਦਰੀ – ੮੭੨ (ਸੁਹਾਗਨ)
(ਛ) ਕਬੀਰ ਮਹਿਦੀ ਕਰ ਘਾਲਿਆ – ੧੩੬੭ (ਸੁਹਾਗਨ)
(ਜ) ਕਬੀਰ ਸਤੀ ਪੁਕਾਰੇ ਦਿਹ ਚੜੀ – ੧੩੬੮ (ਸੁਹਾਗਨ)

(ਝ) ਕਬੀਰ ਹਰਿ ਕਾ ਸਿਮਰਨਛਾਡਿ ਕੈ ਰਾਤ ਜਗਾਵਨ ਜਾਇ
— ੧੩੭੦ (ਸੁਹਾਗਨ)

ਇਸੇ ਤਰ੍ਹਾਂ ਨਾਮਦੇਵ ਜੀ ਤੇ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਨਾਰੀ ਦਾ ਪ੍ਰਤੀਕਾਤਮਕ ਪ੍ਰਗਟਾਵਾ ਮੌਜੂਦ ਹੈ।

(੧) ਮੈਂ ਬਉਰੀ ਮੇਰੋ ਰਾਮ ਭਤਾਰ — ਨਾਮਦੇਵ -੧੧੬੪
(੨) ਸਹ ਕੀ ਸਾਰ ਸੁਹਾਗਨ ਜਾਨੈ — ਰਾਵਿਦਾਸ -੭੯੩

ਨਾਮਦੇਵ ਜੀ ਦੀ ਬਾਣੀ ਵਿਚ ਨਾਰੀ ਉਪਮਾਨ ਰੂਪ ਵਿਚ ਪੇਸ਼ ਹੋਈ ਹੈ ਉਦਾਹਰਣ ਹਾਜ਼ਰ ਹੈ :—

ਕਹਤ ਨਾਮਦੇਵ ਸੁਨਤ ਤ੍ਰਿਲੋਚਨ ਬਾਲਕ ਪਾਲਨ ਪਉਢਆਲੇ
ਅੰਤਰ ਬਾਹਰ ਕਾਜ ਬਿਰੂਧੀ ਚੀਤਸੁ ਬਾਰਕ ਰਾਖੀਅਲੇ - ੯੭੨

ਕੁਲ ਮਿਲਾਕੇ, ਇਹ ਕਿਹਾ ਜਾ ਸਕਦਾ ਹੈ, ਸੰਤ—ਬਾਣੀ ਵਿਚ ਨਾਰੀ—ਰੂਪ ਦੇ ਚਿੱਤਰਨ ਦਾ ਬਿਲਕੁਲ ਅਭਾਵ ਹੈ। ਪਰ ਨਾਰੀ—ਚਰਿੱਤਰ ਦਾ ਸੰਘਣਾ ਚਿੱਤਰਣ ਸੰਤ—ਬਾਣੀ ਦਾ ਸ਼ਿੰਗਾਰ ਹੈ। ਚਰਿੱਤਰ ਦਾ ਮੂਲੰਕਣ ਆਮ ਤੌਰ 'ਤੇ ਚੰਗਾ ਮੰਦਾ ਕਰਕੇ ਹੀ ਕੀਤਾ ਜਾਂਦਾ ਹੈ ਕੁਝ ਉਦਾਹਰਣ ਪੇਸ਼ ਹਨ—

(ੳ) ਢੂੰਢੇਦੀਏ ਸੁਹਾਗ ਕਉ ਤਉ ਤਨ ਕਾਈ ਕੋਰ
ਜਿਨਾਂ ਨਾਉ ਸੁਹਾਗਣੀ ਤਿਨਾ ਝਾਕ ਨਾ ਹੋਰ
— ਫਰੀਦ

(ਅ) ਭਲੀ ਸਰੀ ਮੁਈ ਮੇਰੀ ਪਹਿਲੀ ਬਰੀ
ਜੁਗ ਜੁਗ ਜੀਵਉ ਮੇਰੀ ਅਬ ਕੀ ਧਰੀ
— ਕਬੀਰ

(ੲ) ਅੰਤ ਕਾਲ ਜੋ ਇਸਤਰੀ ਸਿਮਰੇ ਐਸੇ ਚਿੰਤਾ ਮਹਿ ਜੋ ਮਰੇ
ਵੇਸਵਾ ਜੋਨ ਵਲ ਵਲ ਅਉਤਰੇ — ਤ੍ਰਿਲੋਚਨ

ਤੁਲਨਾਤਮਕ ਦ੍ਰਿਸ਼ਟੀ ਤੋਂ ਸੰਤ—ਬਾਣੀ ਵਿਚ ਭੰਡਣੀ ਸੁਰ ਦੀ ਮਾਤਰਾ ਅਲਪ ਹੈ। ਇਸਤੋਂ ਉਲਟ ਨਾਰੀ ਚਰਿੱਤਰ ਦੀ ਸਹਿਜ ਪ੍ਰਕਿਰਤੀ ਨੂੰ ਸੰਤ—ਬਾਣੀ ਵਿਚ ਭਰਵੇਂ ਬੋਲ ਮਿਲੇ ਹਨ :—

(ੳ) ਸੁਤ ਅਪਰਾਧ ਕਰਤ ਹੈ ਜੇਤੇ ਜਨਨੀ ਚੀਤ ਨਾ ਰਾਖਸ ਤੇਤੇ
ਰਮਈਆ ਹਉ ਬਾਰਕ ਤੇਰਾ ਕਾਹੇ ਨ ਖੰਡਸ ਅਵਗੁਣ ਮੇਰਾ
(ਕਬੀਰ)

(ਅ) ਕੁਆਰ ਕੰਨਿਆ ਜੈਸੇ ਕਰਤ ਸੀਗਾਰਾ
ਕਿਵ੍ਰ ਰਲੀਆ ਮਾਣਹਿ ਬਾਝ ਭਤਾਰਾ

(ਕਬੀਰ)

(ੲ) ਛੈਲ ਲੰਘਦੇ ਪਾਰ ਗੋਰੀ ਮਨ ਧੀਰਿਆ
ਕੰਚਨ ਵੰਨੇ ਪਾਸੇ ਕਲਵਤ ਚੀਰਿਆ

(ਫਰੀਦ)

— — — — — — — — — — — — — — — — — — — —

ਸਿਆਲੇ ਸੋਹੰਦੀਆ ਪਿਰ ਗਲ ਬਾਹੜੀਆ।

(ਸ) ਸੇਜ ਵਿਛਾਈ ਕੰਤ ਕੂ ਕੀਆ ਹਭਿ ਸੀਗਾਰ (ਫਰੀਦ)
ਇਤੀ ਮੰਝ ਨਾ ਸਮਾਵਨੀ ਜੇ ਗਲ ਪਹਿਰਾਹਾਰ

(ਹ) ਫਰੀਦਾ ਜਾ ਕੁਆਰੀ ਤਾ ਚਾਉ ਵਿਆਹੀ ਤਾ ਮਾਮਲੇ
ਇਹਾ ਪਛੋਤਾਉ ਵਤ ਕੁਆਰੀ ਨ ਥੀਈ।

(ਫਰੀਦ)

ਸੰਤ–ਬਾਣੀ ਅਤੇ ਗੁਰਬਾਣੀ ਵਿਚ ਪੇਸ਼ ਹੋਏ ਨਾਰੀ ਸਰੂਪ ਨੂੰ ਇਕ ਹੋਰ ਪਖੋਂ ਵੀ ਨਿਖੇੜਿਆ ਜਾ ਸਕਦਾ ਹੈ। ਸੰਤ ਬਾਣੀ ਵਿਚ ਨਾਰੀ ਦੇ ਸਥੂਲ ਪ੍ਰਾਕ੍ਰਿਤਕ ਰੂਪ ਪੇਸ਼ ਹੋਏ ਹਨ ਜੇਹਾ ਕਿ ਮਾਂ, ਮੁੰਧ, ਪਤਨੀ ਆਦਿ। ਗੁਰਬਾਣੀ ਵਿਚ ਨਾਰੀ ਸਰੂਪ ਦਾ ਵਰਣਨ ਸੂਖ਼ਮ ਤੋਂ ਸੂਖ਼ਮਤਰ ਹੁੰਦਾ ਗਿਆ ਹੈ। ਗੱਲ ਨੂੰ ਕੁਝ ਉਦਾਹਰਣਾਂ ਰਾਹੀਂ ਸਪਸ਼ਟ ਕੀਤਾ ਜਾ ਸਕਦਾ ਹੈ। ਉਦਾਹਰਣ:–

**ਸੰਤਬਾਣੀ:** (੧) ਰੁਦਨ ਕਰੇ ਨਾਮੇ ਕੀ ਮਾਇ
ਰਾਮ ਛੋਡ ਕੀ ਨਾ ਭਜੇ ਖ਼ੁਦਾਇ।

(ਨਾਮਦੇਵ)

(੨) ਮੁਸਿ ਮੁਸਿ ਰੋਵੈ ਕਬੀਰ ਕੀ ਮਾਈ
— — — — — — — — — — — — — — — —
ਤਨਨਾ ਬੁਨਨਾ ਸਭ ਤਜਿਓ ਹੈ

**ਗੁਰਬਾਣੀ:** (੧) ਪੂਤਾ ਮਾਤਾ ਕੀ ਅਸੀਸ
ਨਿਮਖਨ ਬਿਸਰਉ ਹਰਿ ਹਰਿ ਤੁਮ ਕਉ ਸਦਾ ਭਜਉ ਜਗਦੀਸ

(ਮਹਲਾ ੫)

(੨) ਮਾਈ ਮੈ ਕਿਹਿ ਬਿਧਿ ਲਖਉ ਗੁਸਾਈ
ਮਹਾ ਮੋਹ ਅਗਿਆਨਿ ਤਿਮਰਿ ਮੋ ਮਨ ਉਰਝਾਈ

(ਮਹਲਾ ੯)

(੩) ਮਾਈ ਮਨ ਮੇਰੋ ਬਸ ਨਾਹਿ
ਨਿਸ ਬਾਸੁਰ ਬਿਖਿਅਨ ਕਉ ਧਾਵਤ ਕਿਹ ਬਿਧਿ ਰੋਕਉ ਤਾਹਿ
(ਮਹਲਾ ੯)

ਉਪਰ ਅੰਕਿਤ ਬਾਣੀ–ਪਦਾਂ ਤੋਂ ਸਪਸ਼ਟ ਹੈ ਸੰਤ–ਬਾਣੀ ਵਿਚ ਨਾਰੀ ਦਾ ਸਾਧਾਰਣ ਸਰੂਪ ਰੂਪਮਾਨ ਹੋਇਆ ਹੈ। ਮਾਂ ਦਾ ਬੱਚੇ ਨੂੰ ਭੁੱਲ ਕਰਨ ਤੇ ਬਖਸ਼ਣਾ, ਬੱਚੇ ਦੀ ਸੁਰੱਖਿਆ ਹਿਤ ਮਾਂ ਦਾ ਰੋਣਾ ਆਦਿ ਲਗਭਗ ਸਭ ਮਾਵਾਂ ਵਿਚ ਇਹ ਗੁਣ ਦੇਖੇ ਜਾ ਸਕਦੇ ਹਨ। ਪੁੱਤਰ ਦੀ ਜ਼ਿੰਦਗੀ ਵਿਚ ਬੰਦਗੀ ਕਰਨ ਦਾ ਰਾਜ਼ ਮਾਂ ਦੀ ਅਸੀਸ ਹੀ ਹੋਣਾ, ਆਪਣੇ ਆਪ ਵਿਚ ਆਸਾਧਾਰਣ ਹੈ। ਇਸ ਤਰ੍ਹਾਂ ਦੀ ਅਸੀਸ ਉਹੀ ਮਾਂ ਦੇ ਸਕਦੀ ਹੈ ਜੋ ਆਪਣੇ ਆਪ ਵਿਚ ਉਚੇਰੀ ਅਵਸਥਾ ਦੀ ਸੁਆਮੀ ਹੈ। ਫਿਰ ਅਧਿਆਤਮਿਕ ਗੁੰਝਲਾਂ ਦਾ ਰਾਜ਼ਦਾਨ ਮਾਂ ਨੂੰ ਬਨਾਉਣਾ ਜੇਹਾ ਕਿ ਮਾਈ ਮੈਂ ਕਿਹ ਬਿਧਿ ਲਖਉ ਗੁਸਾਈ ਮਾਂ ਮੈਂ ਕੇਹੜੀ ਵਿਧੀ ਨਾਲ ਰੱਬ ਦੀ ਅਰਾਧਨਾ ਕਰਾਂ– ਇਕ ਪਾਸੇ, ਸੰਘਣਾ ਦੁਨਿਆਵੀ ਮੋਹ ਹੈ ਦੂਜੇ ਪਾਸੇ, ਅਗਿਆਨਤਾ ਦਾ ਹਨੇਰਾ ਤੇ ਉਹਦੇ ਵਿਚ ਉਲਝਿਆ ਮੇਰਾ ਮਨ, ਫਿਰ ਮਨ ਦੀ ਗਤੀ ਮੇਰੇ ਵੱਸ ਵਿਚ ਨਹੀਂ। ਇਹ ਤਾਂ ਦਿਨ ਰਾਤ ਵਿਸ਼ਿਆਂ ਵਿਚ ਵਿਲੀਨ ਹੋਇਆ ਰਹਿੰਦਾ ਹੈ ਇਸ ਨੂੰ ਕਿਹੜੇ ਤਰੀਕੇ ਨਾਲ ਹੋੜਿਆ ਜਾਏ? ਜ਼ਾਹਿਰ ਹੈ, ਅਜੇਹੀ ਅਵਸਥਾ ਦਾ ਜ਼ਿਕਰ ਬਾਣੀਕਾਰ ਕਿਸੇ ਉਚੇਰੀ ਅਵਸਥਾ ਵਾਲੀ ਨਾਰੀ ਨਾਲ ਹੀ ਕਰ ਸਕਦੇ ਹਨ ਜੋ ਰੂਹਾਨੀਅਤ ਵਿਚ ਕਿਸੇ ਪੜਾਅ 'ਤੇ ਪਹੁੰਚੀ ਹੋਈ ਹੈ। ਕੁਲ ਮਿਲਾਕੇ, ਸੰਤ ਬਾਣੀ ਵਿਚ ਨਾਰੀ ਸਰੂਪ ਦਾ ਜਿਥੇ ਸਕਾਰਾਤਮਕ ਜ਼ਿਕਰ ਵੀ ਹੋਇਆ ਹੈ ਉਥੇ ਵੀ ਉਹ ਬਹੁਤ ਸਾਧਾਰਣ ਕਿਸਮ ਦੀ ਨਾਰੀ ਹੈ ਪਰ ਗੁਰਬਾਣੀ ਵਿਚ ਪੇਸ਼ ਹੋਇਆ ਨਾਰੀ–ਸਰੂਪ ਸੂਖ਼ਮ ਦਰ ਸੂਖ਼ਮ ਹੁੰਦਾ ਚਲਾ ਗਿਆ ਹੈ।

ਸੰਤ ਬਾਣੀ ਵਿਚ ਨਾਰੀ ਸਰੂਪ ਨੂੰ ਅਧਿਆਤਮਕ ਸਾਧਨਾ ਦੇ ਸਮਰੂਪ ਪ੍ਰਵਾਨ ਕੀਤਾ ਗਿਆ ਹੈ। ਅਜੇਹੇ ਸੰਕੇਤ ਫ਼ਰੀਦ ਬਾਣੀ ਵਿਚੋਂ ਸਪਸ਼ਟ ਝਲਕਦੇ ਹਨ–

(ੳ) ਅਜ ਨਾ ਸੁਤੀ ਕੰਤ ਸਿਉ ਅੰਗ ਮੁੜੇ ਮੁੜਿ ਜਾਹਿ
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣ ਵਿਹਾਇ।

(ਅ) ਤਪ ਤਪ ਲੁਹਿ ਲੁਹਿ ਹਾਥ ਮਰੋਰਉ
ਬਾਵਲ ਹੋਈ ਸੋ ਸਹੁ ਲੋਰਉ।

ਗੁਰਬਾਣੀ ਦੀ ਅਧਿਆਤਮਕ ਸਾਧਨਾ ਵਿਚ ਅਜੇਹੇ ਸਰੂਪ ਸੂਖ਼ਮ ਤੋਂ ਸੂਖ਼ਮਤਰ ਹੁੰਦੇ ਗਏ ਹਨ :

(੧) ਪ੍ਰਭ ਆਨਿ ਆਨਿ ਮਹਿੰਦੀ ਪੀਸਾਈ
ਆਪੇ ਘੋਲਿ ਘੋਲਿ ਅੰਗ ਲਈਆ।
(ਮਹਲਾ ੪)

(੨) ਮੈਂ ਰੋਵੰਨੀ ਸਭ ਜਗ ਰੁੰਨੜਾ
ਰੁੰਨੜੇ ਵਣਹੁ ਪੰਖੇਰੂ
ਇਕ ਨਾ ਰੁੰਨਾ ਮੇਰੇ ਤਨ ਕਾ ਬਿਰਹਾ
ਜਿਨਿ ਹਉ ਪਿਰਹੁ ਵਿਛੋੜੀ

(ਮਹਲਾ ੧)

(੩) ਮਨ ਬੇਧਿਆ ਦਿਆਲ ਸੇਤੀ ਮੇਰੀ ਮਾਈ
ਕਉਨ ਜਾਨੈ ਪੀਰ ਪਰਾਈ
ਹਮ ਨਾਹੀ ਚਿੰਤ ਪਰਾਈ।

(ਮਹਲਾ ੧)

(੪) ਜਿਨੀ ਮੈਂਡਾ ਲਾਲ ਰੀਝਾਇਆ ਹਉ ਤਿਸ ਆਗੈ ਮਨ ਡੇਹੀਆ
ਯਾਰਵੇ ਹਿਕ ਡੂ ਹਿਕ ਚਾੜੇ ਹਉ ਕਿਸ ਚਿਤੇਹੀਆ
ਹਿਕ ਡੂ ਹਿਕ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ
ਤਿਨਾ ਦੇਖਿ ਮਨ ਚਾਉ ਉਠੰਦਾ ਹਉ ਕਦ ਪਾਈ ਗੁਣਤਾਸਾ।

(ਮਹਲਾ ੫)

ਹੁਣ ਸੁਆਲ ਹੋ ਸਕਦਾ ਹੈ ਸੰਤ ਅਤੇ ਗੁਰੂ ਜਨ ਆਪ ਪੁਰਖ ਸਨ ਪਰ ਆਪਣੀ ਪ੍ਰਭੂ—ਲੋਚਾ ਨੂੰ ਪੇਸ਼ ਕਰਨ ਲਈ ਆਪਣੇ ਆਪ ਨੂੰ ਨਾਰੀ ਸਮਰੂਪ ਕਰ ਲੈਂਦੇ ਸਨ ਤੇ ਪ੍ਰਭੂ ਨੂੰ ਪਤੀ ਜਾਂ ਪ੍ਰਿਅ—ਰੂਪ। ਅਨੁਭੂਤੀ ਦੀ ਅਜੇਹੀ ਰੂਪਾਂਤਰਣ—ਪ੍ਰਕਿਰਿਆ ਸਹਿਜ ਸੁਭਾਵ ਸੀ ਜਾਂ ਸਾਧਨਾ ਦਾ ਲਾਜ਼ਮੀ ਅੰਗ ਸੀ ? ਸਾਧਕ ਆਪਣਾ ਮਾਰਗ ਆਪਣੀ ਪ੍ਰਵਿਰਤੀ ਦੇ ਅਨੁਸਾਰ ਗ੍ਰਹਿਣ ਕਰਦਾ ਹੈ ਤੇ ਉਸ ਨੂੰ ਨਿਸ਼ਠਾ ਪੂਰਬਕ ਨਿਬਾਹੁੰਦਾ ਹੈ। ਵੈਦਿਕ ਕਾਲ ਵਿਚ ਕਰਮ ਕਾਂਡ ਦੀ ਪ੍ਰਧਾਨਤਾ ਸੀ। ਯਗਾਦਿ ਨੂੰ ਸੰਪੰਨ ਕਰਨ ਲਈ ਅਨੇਕਤਰ੍ਹਾਂ ਦੀ ਕਰਮ—ਸਾਧਨਾ ਕੀਤੀ ਜਾਂਦੀ ਸੀ। ਇਸ ਤਰ੍ਹਾਂ ਕਰਮ ਕਾਂਡ ਦਾ ਅਨੁਸ਼ਠਾਨਿਕ ਰੂਪ ਵੀ ਨਿਸ਼ਚਿਤ ਹੁੰਦਾ ਰਿਹਾ। ਵੈਦਿਕ ਸੰਹਤਾਵਾਂ ਵਿਚ ਜਿਥੇ ਕਰਮ ਦਾ ਸਿੱਧਾ ਸਾਦਾ ਕਿਰਿਆਤਮਕ ਰੂਪ ਦਾ ਉਲੇਖ ਮਿਲਦਾ ਹੈ ਉਥੇ 'ਬ੍ਰਾਹਮਣਾ' ਵਿਚ ਉਸਦੀ ਕੁਝ ਨਾ ਕੁਝ ਵਿਆਖਿਆ ਵੀ ਕੀਤੀ ਮਿਲਦੀ ਹੈ। ਸਿੰਮ੍ਰਤੀਆਂ ਨੇ 'ਕਰਮ' ਦੇ ਵਿਸ਼ੇ ਵਿਚ ਇਕ ਖ਼ਾਸ ਤਰ੍ਹਾਂ ਦੀ ਵਿਵਸਥਾ ਦੇਣੀ ਸ਼ੁਰੂ ਕੀਤੀ। ਮੀਮਾਂਸਾ ਨੇ ਉਸ ਉਤੇ ਦਾਰਸ਼ਨਿਕ ਵਿਚਾਰ ਕੀਤਾ, ਪੁਰਾਣਾਂ ਨੇ ਉਸੇ ਨੂੰ ਵੰਨ ਸਵੰਨ ਕਥਾਵਾਂ ਰਾਹੀਂ ਸਪਸ਼ਟ ਕੀਤਾ ਤੇ ਤੰਤਰਾਂ ਨੇ ਉਸਦੇ ਸਾਧਨ, ਵਿਧੀ ਅਤੇ ਕਿਰਿਆ ਨੂੰ ਵਿਸਤਾਰ ਦਿਤਾ। ਇਸਤਰ੍ਹਾਂ ਇਕ ਹੋਰ ਮਾਰਗ ਗਿਆਨ ਕਾਂਡ ਦਾ ਉਦੈ ਹੋਇਆ। ਉਪਨਿਸ਼ਦਾਂ ਵਿਚ 'ਗਿਆਨ' ਦੇ ਅਰਥ ਅਨੇਕਤਾ ਨੂੰ ਪ੍ਰਾਪਤ ਹੁੰਦੇ ਗਏ। ਸਾਂਖ ਦਰਸ਼ਨ ਨੇ ਉਸਦੇ ਲਈ ਕੈਵਲਯ ਦਸ਼ਾ ਦੀ ਕਲਪਨਾ ਕੀਤੀ ਤੇ ਵੇਦਾਂਤ ਨੇ ਬ੍ਰਹਮਾਤਮੈਕਯ ਦਾ ਨਿਰੂਪਣ ਕੀਤਾ। ਜੈਨ ਦਰਸ਼ਨ ਨੇ ਜਿਥੇ ਸ਼ੁਧ ਮੁਕਤ ਸਰੂਪ ਦਾ ਆਦਰਸ਼ ਰਖਿਆ ਬੁਧ—ਯੋਗਾਚਾਰ ਨੇ ਉਸਨੂੰ ਕੇਵਲ

ਵਿਗਿਆਪਤੀ ਮਾਤ੍ਰ ਤਕ ਹੀ ਸਮਝਣ ਦੀ ਚੇਸ਼ਟਾ ਕੀਤੀ ਹੈ। ਫਲਸਰੂਪ, ਕਰਮਕਾਂਡ ਦੀ ਯਾਤਰਾ ਸਰਲਤਾ ਤੋਂ ਜਟਿਲਤਾ ਵਲ ਹੁੰਦੀ ਗਈ ਤੇ ਗਿਆਨ ਕਾਂਡ ਦੀ ਸੂਖ਼ਮ ਤੋਂ ਸੂਖ਼ਮਤਰ। ਭਾਰਤੀ ਸਾਧਨਾ ਕੇਵਲ ਦੋ ਭਾਗਾਂ ਵਿਚ ਸੀਮਤ ਨਹੀ ਰਹੀ। ਪ੍ਰਾਚੀਨ ਕਾਲ ਤੋਂ ਹੀ ਇਸਦਾ ਇਕ ਤੀਸਰਾ ਰੂਪ ਵੇਖਣ ਵਿਚ ਆਉਂਦਾ ਹੈ : ਉਪਾਸਨਾ ਕਾਂਡ ਇਸ ਮਾਰਗ 'ਤੇ ਚਲਣ ਵਾਲੇ ਸਾਧਕ ਅੰਤਰ ਮੁਖੀ ਬਿਰਤੀ ਦੇ ਸਨ ਜਿਹਨਾਂ ਦੀਂ ਸਾਧਨਾ ਦੀ ਮੂਲਾਧਾਰ ਪ੍ਰੇਮ ਭਾਵ ਸੀ। ਪ੍ਰੇਮ ਇਕ ਅਜੇਹਾ ਭਾਵ ਹੈ ਜੋ ਅਲੌਕਿਕ ਜਾਂ ਅਦੁੱਤੀ ਹੋਣ ਦੇ ਬਾਵਜੂਦ ਵੀ ਕਦੀ ਕਦੀ ਵਾਤਸਲ ਭਾਵ ਸਖ਼ਾ—ਭਾਵ, ਦਾਸਾਭਾਵ ਦੇ ਨਾਲ ਨਾਲ ਦੰਪਤੀ ਭਾਵ ਵਿਚ ਵੇਖਿਆ ਜਾਂਦਾ ਹੈ। ਪਰ ਪਹਿਲੇ ਤਿੰਨਾਂ ਵਿਚ ਲੌਕਿਕ ਜੀਵਨ ਵਿਚ ਵੀ ਉਹ ਉਨਮਾਦ ਨਹੀਂ ਜੋ ਦੰਪਤੀ ਭਾਵ ਵਿਚ ਹੁੰਦਾ ਹੈ। ਜ਼ਾਹਿਰ ਹੈ, ਮੱਧਕਾਲੀ ਸੰਤ ਗੁਰੂ ਆਪਣੇ ਪ੍ਰੇਮ—ਭਾਵ ਦੀ ਤੀਬਰਤਾ ਨੂੰ ਰੂਪਮਾਨ ਕਰਨ ਲਗਿਆਂ ਆਪਣੇ ਲਈ ਦੰਪਤੀ ਭਾਵ ਨੂੰ ਵਧੇਰੇ ਕਰਕੇ ਚੁਣਦੇ ਹਨ। ਇਹੀ ਕਾਰਣ ਹੈ, ਮਧਕਾਲੀਨ ਸੰਤ—ਗੁਰੂ ਬਾਣੀ ਵਿਚ ਪ੍ਰਤੀਕ ਸ਼ੈਲੀ ਦੀ ਬਹੁਲਤਾ ਹੈ। ਦੰਪਤੀ ਭਾਵ ਵਿਚ ਲੋਚਾਂ ਦੀ ਤੀਬਰਤਾ ਅਤੇ ਗਹਿਰਾਈ ਆਪਾ ਸਮਰਪਿਤ ਕਰਨ ਦੇ ਰਾਹ ਵਿਚ ਰੁਕਾਵਟ ਨਹੀਂ ਬਣਦੀ। ਕੁਲ ਮਿਲਾਕੇ, ਭਗਤੀ--ਸਾਧਨਾ ਵਿਚ ਪ੍ਰਤੀਕ ਸ਼ੈਲੀ ਇਕ ਮਾਧਿਅਮ ਹੈ, ਤੇ ਲਾਜ਼ਮੀ ਅਭਿਵਿਅਕਤੀ--ਜੁਗਤ ਵੀ। ਸੰਕੇਤ ਕੀਤਾ ਜਾ ਚੁੱਕਾ ਹੈ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕੀਤੇ ਗਏ ਸੰਤਾਂ ਵਿਚੋਂ ਕੇਵਲ ਤਿੰਨ ਸੰਤ ਹੀ ਅਜਿਹੇ ਹਨ ਜਿਹਨਾਂ ਨੇ ਇਸ ਜੁਗਤ ਦੀ ਵਰਤੋਂ ਕੀਤੀ ਹੈ। ਉਦਾਹਰਣ ਹਾਜ਼ਰ ਹਨ:—

**ਫਰੀਦ** :

ਤੈ ਸਹਿ ਮਨ ਮਹਿ ਕੀਆ ਰੋਸ ਮੁਝ ਅਵਗੁਨ ਸਹਿ ਨਾਹੀ ਦੋਸ।
ਤੈ ਸਾਹਿਬ ਕੀ ਮੈ ਬਾਤ ਨਾ ਜਾਨੀ ਜੋਬਨ ਖੋਇ ਪਾਛੈ ਪਛਤਾਨੀ।

**ਕਬੀਰ** :

(੧) ਉਡਹੁ ਨਾ ਕਾਗਾ ਕਾਰੇ ਬੇਗ ਮਿਲੀਜੇ ਅਪਨੇ ਰਾਮ ਪਿਆਰੇ
(੨) ਕਹੁ ਡਡੀਆ ਬਾਧੇ ਧਨ ਖੜੀ
ਪਾਹੂ ਘਰ ਆਏ ਮੁਕਲਾਊ ਆਏ।

**ਨਾਮਦੇਵ**:

ਮੈ ਬਉਰੀ ਮੇਰਾ ਰਾਮ ਭਤਾਰ
ਰਚ ਰਚ ਤਾਕਉ ਕਰਉ ਸੀਗਾਰ

ਹੁਣ ਹਲਕੀ ਜੇਹੀ ਵਿਚਾਰ ਗੁਰੂ ਬਾਣੀ ਉਪਰ ਕਰਨੀ ਵੀ ਉਚਿਤ ਹੈ। ਇਸ ਜੁਗਤ ਦੀ ਵਰਤੋਂ ਗੁਰੂ ਨਾਨਕ ਦੇਵ, ਗੁਰੂ ਅਮਰਦਾਸ, ਗੁਰੂ ਰਾਮ ਦਾਸ, ਗੁਰੂ ਅਰਜਨ ਦੇਵ ਜੀ ਨੇ ਕੀਤੀ ਹੈ। ਗੁਰੂ ਅੰਗਦ ਦੇਵ, ਗੁਰੂ ਤੇਗ਼ ਬਹਾਦਰ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਅਜੇਹੀ ਪ੍ਰਤੀਕ ਸ਼ੈਲੀ ਦੀ ਵਰਤੋਂ ਅਸਲੋਂ ਨਹੀਂ ਕੀਤੀ। ਪੰਕਤੀਆਂ ਹਾਜ਼ਰ ਹਨ—

**ਗੁਰੂ ਨਾਨਕ ਦੇਵ:**

ਆਵਹੁ ਸਜਣਾ ਹਉ ਦੇਖਾ ਦਰਸਨ ਤੇਰਾ ਰਾਮ
ਆਪਨੜੇ ਘਰ ਖੜੀ ਮੈਂ ਤਕਾ ਮੈ ਮਨ ਚਾਉ ਘਨੇਰਾ ਰਾਮ
— — — — — — — — — — — — — — — — — — — — — — —

**ਗੁਰੂ ਅਮਰਦਾਸ:**

ਮਿਲ ਮੇਰੇ ਪ੍ਰੀਤਮਾ ਜੀਉ ਤੁਧ ਬਿਨ ਖਰੀ ਨਿਮਾਣੀ
ਮੈ ਨੈਣੀ ਨੀਂਦ ਨ ਆਵੈ ਜੀਉ ਭਾਵੈ ਅੰਨ ਨ ਪਾਣੀ।

**ਗੁਰੂ ਰਾਮਦਾਸ:**

ਇਕਤ ਸੇਜੈ ਹਰਿ ਪ੍ਰਭ ਰਾਮ ਰਾਜਿਆ
ਗੁਰ ਦਸੇ ਹਰਿ ਮੇਲੇਈ

**ਗੁਰੂ ਅਰਜਨ ਦੇਵ:**

ਮੋਹਨ ਘਰ ਆਵਉ ਕਰਉ ਜੋਦਰੀਆ
ਮਾਨ ਕਰਉ ਅਭਿਮਾਨੈ ਬੋਲਉ ਭੂਲ ਚੂਕ ਤੇਰੀ ਪ੍ਰਿਅ ਚਿਰੀਆ।

ਕੁੱਲ ਮਿਲਾਕੇ, ਇਹ ਕਿਹਾ ਜਾ ਸਕਦਾ ਹੈ, ਸਨੇਹ ਜਨਿਤ ਭਗਤੀ ਜਿਸਨੂੰ ਅਨੁਰਾਗਾਤਮਕ ਅਨੁਭਵ ਸਿੱਧ ਭਗਤੀ ਕਿਹਾ ਜਾ ਸਕਦਾ ਹੈ ਦੀ ਸੰਪੰਨਤਾ ਲਈ ਨਾਰੀ ਸਰੂਪ ਦੇ ਦੰਪਤੀ ਭਾਵ ਨੂੰ ਮਾਧਿਅਮ ਬਨਾਉਣਾ ਮੱਧਕਾਲੀ ਸੰਤ ਬਾਣੀ ਪਰੰਪਰਾ ਵਿਚ ਲਗਭਗ ਲਾਜ਼ਮੀ ਰਿਹਾ ਹੈ। ਇਸਨੂੰ ਜੇ ਇਕ ਸ਼ਬਦ ਦੇਣਾ ਹੋਵੇ ਤਾਂ ਸੰਤ—ਗੁਰੂ ਪਰੰਪਰਾ ਦੀ ਸਾਧਨਾ ਵਿਚ ਇਸਤਰੀ—ਮਾਡਲ ਕੰਮ ਕਰ ਰਿਹਾ ਸੀ। ਇਸਤਰੀ ਚਰਿੱਤਰ ਦੇ ਨਾਂਹ ਮੁਖ ਅਤੇ ਹਾਂਅ ਮੁੱਖ ਦੋਵੇਂ ਤਰ੍ਹਾਂ ਦੇ ਕਿਰਦਾਰ ਉਹਨਾਂ ਦੀ ਬਾਣੀ ਰਚਨਾ ਵਿਚ ਰੂਪਮਾਨ ਹੋਏ ਹਨ।

ਇਥੇ ਇਕ ਨੁਕਤਾ ਧਿਆਨ ਜੋਗ ਹੈ, ਗੁਰੂ ਨਾਨਕ ਬਾਣੀ ਵਿਚ ਪਹਿਲੀ ਵੇਰਾਂ ਨਾਰੀ ਨੂੰ ਸਮਾਜ ਦੀ ਕੇਂਦਰੀ ਸ਼ਕਤੀ ਕਰਕੇ ਚਿਤਰਿਆ ਗਿਆ ਹੈ। ਮੱਧਕਾਲੀ ਸੰਤ—ਗੁਰੂ ਬਾਣੀਕਾਰਾਂ ਵਿਚੋਂ ਇਸ ਪੱਖੋਂ ਗੁਰੂ ਨਾਨਕ ਦੇਵ ਜੀ ਦਾ ਨੰਬਰ ਅੱਵਲ ਹੈ। ਆਸਾ ਦੀ ਵਾਰ ਵਿਚ ਨਾਰੀ ਸਮਾਜ ਨਾਲ ਸੰਬੰਧਿਤ ਅਨੇਕਾਂ ਭਰਮਾਂ ਵਹਿਮਾਂ ਦਾ ਜਿਥੇ ਉਹਨਾਂ ਨੇ ਖੰਡਨ ਕੀਤਾ ਹੈ ਉਥੇ

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣ ਵੀਆਹੁ**

ਵਾਲੇ ਸਲੋਕ ਵਿਚ ਦਲੀਲ ਦੀ ਪੱਧਰ ਉਪਰ ਹੀ ਇਹ ਤੱਥ ਸਥਾਪਿਤ ਕੀਤਾ ਗਿਆ ਹੈ ਕਿ ਸਮਾਜ ਦੀ ਸੰਚਾਲਕ ਸ਼ਕਤੀ ਨਾਰੀ ਹੈ। ਧਿਆਨ ਰਹੇ, ਗੁਰੂ ਨਾਨਕ ਦੇਵ ਦੀ ਬਾਣੀ ਵਿਚ ਜਿਥੇ ਨਾਰੀ ਨੂੰ ਸਨਮਾਨਿਤ ਸਥਾਨ ਦਿਵਾਉਣ ਲਈ ਤਰਕਸ਼ੀਲਤਾ

ਪ੍ਰਧਾਨ ਹੈ ਇਸੇ ਤਰ੍ਹਾਂ ਜਦੋਂ ਮਨੁੱਖ ਜਾਤੀ ਦੇ ਮਾੜੇ ਕਿਰਦਾਰ ਵਲ ਸੰਕੇਤ ਕੀਤਾ ਗਿਆ ਹੈ ਤਾਂ ਵੀ ਨਾਰੀ–ਸਰੂਪ ਦਾ ਆਸਰਾ ਲਿਆ ਗਿਆ ਹੈ। ਇਸੇ ਕਰਕੇ ਗੁਰੂ ਨਾਨਕ ਬਾਣੀ ਵਿਚ ਨਾਰੀ ਦੇ ਚਰਿੱਤਰ, ਨਾਰੀ ਦੇ ਰੂਪ ਅਤੇ ਨਾਰੀ ਦੇ ਸਰੂਪ ਬਾਰੇ ਬੜੇ ਸੰਤੁਲਿਤ ਚਿੱਤਰ ਮਿਲਦੇ ਹਨ। ਇਸ ਤੋਂ ਪਹਿਲਾਂ ਨਾਰੀ ਚਰਿੱਤਰ ਅਤੇ ਨਾਰੀ ਸਰੂਪ ਦੇ ਪ੍ਰਮਾਣ ਪੇਸ਼ ਕੀਤੇ ਜਾ ਚੁੱਕੇ ਹਨ ਹੁਣ ਗੁਰੂ ਨਾਨਕ ਬਾਣੀ ਵਿਚੋਂ ਨਾਰੀ–ਰੂਪ ਦੇ ਪ੍ਰਮਾਣ ਪੇਸ਼ ਕਰਨੇ ਉਚਿਤ ਹਨ :–

(ੳ) ਸੁਣਿ ਮੁੰਧੇ ਹਰਣਾਖੀਏ ਕਿਆ ਗੂਹੜਾ ਵਹਿਣ ਅਪਾਰ

(ਅ) ਓਤੰਗੀ ਪੈਓਹਰੀ ਗਹਿਰੀ ਗੰਭੀਰੀ<br>ਸਸੁੜ ਸੁਹੀਆ ਕਿਵ ਕਰੀ ਨਿਵਣ ਨਾ ਜਾਇ ਥਣੀ।

(ੲ) ਮੋਹਣੀ ਮੁਖ ਮਣੀ ਸੋਹੇ ਕਰੇ ਰੰਗ ਪਸਾਉ<br>ਮਤ ਦੇਖ ਭੂਲਾ ਵੀਸਰੇ ਤੇਰਾ ਚਿਤ ਨਾ ਆਵੇ ਨਾਉ।

ਪਰਵਰਤੀ ਗੁਰ ਸਾਹਿਬਾਨ ਨੇ ਵੀ ਕੁਝ ਇਸੇ ਤਰ੍ਹਾਂ ਦੇ ਨਾਰੀ–ਰੂਪ ਦੇ ਸੰਕੇਤ ਦਿੱਤੇ ਹਨ। ਇਥੇ ਇਕ ਗੱਲ ਧਿਆਨ ਜੋਗ ਹੈ। ਨਾਰੀ–ਰੂਪ ਦੇ ਇਹ ਸਾਰੇ ਸੰਕੇਤ ਨਾਂਹ ਮੁਖ ਉਪਯੋਗ ਵੇਲੇ ਵਰਤੋਂ ਵਿਚ ਲਿਆਂਦੇ ਗਏ ਹਨ।

ਕੁਲ ਮਿਲਾਕੇ, ਸੰਤ ਗੁਰੂ ਬਾਣੀ ਵਿਚ ਨਾਰੀ–ਰੂਪ ਦੇ ਚਿੱਤਰਾਂ ਦਾ ਅਭਾਵ ਨਹੀਂ ਪਰ ਇਹ ਅਸਲੋਂ ਨਾਂਮਾਤਰ ਹਨ ਤੇ ਇਹਨਾਂ ਦੀ ਵਰਤੋਂ ਨਾਂਹ ਵਾਚਕ ਸੰਦਰਭ ਵਿਚ ਹੋਈ ਹੈ। ਨਾਰੀ–ਸਰੂਪ ਦਾ ਸੰਬੰਧ ਦੋ ਤਰ੍ਹਾਂ ਦੇ ਕਿਰਦਾਰਾਂ ਨਾਲ ਹੈ। ਪਹਿਲੀ ਤਰ੍ਹਾਂ ਦਾ ਉਹ ਜੋ ਸਾਧਾਰਣ ਨਾਰੀ ਦੇ ਚਰਿੱਤਰ ਦਾ ਬਾਹਰਮੁਖੀ ਸਮਾਜਕ–ਪਾਸਾਰ ਅਥਵਾ ਰਿਸ਼ਤਿਆਂ ਨਾਲ ਸੰਬੰਧਿਤ ਹੈ ਦੂਜੀ ਤਰ੍ਹਾਂ ਦੇ ਸਰੂਪ ਦੀ ਭਰਵੀਂ ਵਿਆਖਿਆ ਹੋਈ ਹੈ ਇਸ ਸਰੂਪ ਦਾ ਸੰਬੰਧ ਅੰਤਰਮੁਖੀ ਗੁਣਾਂ ਨਾਲ ਹੈ। ਸਾਧਨਾ ਪੱਖ ਵਿਚ ਨਾਰੀ–ਸਰੂਪ ਦੇ ਇਹਨਾਂ ਗੁਣਾਂ ਉਪਰ ਬਲ ਵਿਸ਼ੇਸ਼ ਦਿੱਤਾ ਗਿਆ ਹੈ। ਪ੍ਰਤੀਕ ਸ਼ੈਲੀ ਦੀ ਵਰਤੋਂ ਰਾਹੀਂ ਨਾਰੀ–ਸਰੂਪ ਦਾ ਅੰਤਰਪੱਖ ਆਪਣੀ ਚਰਮਸੀਮਾਂ ਨੂੰ ਪ੍ਰਾਪਤ ਹੋਇਆ ਹੈ। ਅਧਿਆਤਮਕ ਸਾਧਨਾ ਵਿਚ ਨਾਰੀ ਦੇ ਸਮਾਜਿਕ ਜੀਵਨ ਦੀ ਅਜੇਹੀ ਸਵੀਕ੍ਰਿਤੀ ਆਪਣੇ ਆਪ ਵਿਚ ਕਿਸੇ ਕ੍ਰਿਸ਼ਮੇ ਤੋਂ ਘਟ ਨਹੀਂ ਲਗਦੀ। ਸੰਖੇਪ ਵਿਚ ਨਾਰੀ–ਰੂਪ (ਯਥਾਰਥ) ਨਾਰੀ–ਚਰਿੱਤਰ (ਕਿਰਿਆਚਾਰ) ਤੇ ਨਾਰੀ ਸਰੂਪ (ਅਧਿਆਤਮਾਚਾਰ) ਦੀ ਵਰਤੋਂ ਨੇ ਸੰਤ–ਗੁਰੂ ਬਾਣੀ ਦੀ ਨੁਹਾਰ ਨੂੰ ਜਿਥੇ ਅਧਿਆਤਮਿਕ ਗਹਿਰਾਈ ਦਿੱਤੀ ਹੈ ਉਥੇ ਇਸਦਾ ਸੰਬੰਧ ਸਮਾਜਿਕਤਾ ਨਾਲ ਜੋੜੀ ਰਖਿਆ ਹੈ। ਇਹੀ ਬਾਣੀ–ਅਭਿਵਿਅਕਤੀ ਦੀ ਵਿਲੱਖਣਤਾ ਵੀ ਹੈ।

# ਸ਼ੇਖ ਫਰੀਦ ਤੇ ਗੁਰੂ ਨਾਨਕ ਦੇਵ ਦਾ ਨਾਰ-ਨਜ਼ਰੀਆ

(1)

ਇਤਿਹਾਸਕ ਦ੍ਰਿਸ਼ਟੀ ਤੋਂ ਸ਼ੇਖ ਫ਼ਰੀਦ ਗੁਰੂ ਗ੍ਰੰਥ ਦੇ ਬਾਣੀਕਾਰਾਂ ਵਿਚੋਂ ਅਵਲ ਨੰਬਰ 'ਤੇ ਆਉਂਦੇ ਹਨ। ਤੇ ਗੁਰੂ ਨਾਨਕ ਦੇਵ ਗੁਰੂ ਸਾਹਿਬਾਨ ਵਿਚ ਸਰਬ ਪ੍ਰਥਮ ਹਨ। ਦੋਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਤੇ ਇਹੋ ਬਾਣੀ ਹਥਲੇ ਅਧਿਐਨ-ਕਾਰਜ ਦੀ ਆਧਾਰ-ਸਾਮਗ੍ਰੀ ਹੈ। ਸ਼ੇਖ ਫ਼ਰੀਦ ਨੇ ਸਲੋਕ ਅਤੇ ਪਦਾ-ਰੂਪ (ਦੋ ਪਦੇ ਆਸਾ ਤੇ ਦੋ ਸੂਹੀ ਰਾਗ) ਵਿਚ ਬਾਣੀ ਸਿਰਜਣਾ ਕੀਤੀ ਹੈ। ਗੁਰੂ ਨਾਨਕ ਦੇਵ ਜੀ ਇਹਨਾਂ ਦੋਹਾਂ ਤੋਂ ਇਲਾਵਾ ਹੋਰ ਅਨੇਕ ਕਾਵਿ-ਰੂਪਾਂ ਤੇ ਲੋਕ-ਰੂਪਾਂ ਵਿਚ ਬਾਣੀ-ਸਿਰਜਣਾ ਕੀਤੀ ਹੈ। ਦੋਹਾਂ ਬਾਣੀਕਾਰਾਂ ਨੇ ਨਰ-ਨਾਰ-ਪ੍ਰੇਮ-ਪ੍ਰਤੀਕ ਦੀ ਵਰਤੋਂ ਕੀਤੀ ਹੈ। ਸੁਆਲ ਹੋ ਸਕਦਾ ਹੈ, ਦੋਵੇਂ ਮਹਾਂਪੁਰਖ ਮੱਧਕਾਲ ਵਿਚ ਹੋਏ ਹਨ। ਉਹਨੀਂ ਦਿਨੀਂ ਪੁਰਖ ਪਰਧਾਨ ਸਮਾਜ ਸੀ (ਭਾਵੇਂ ਤਬਦੀਲੀ ਤਾਂ ਅਜ ਵੀ ਬਹੁਤੀ ਨਹੀਂ ਹੋਈ)। ਫਿਰ ਇਹਨਾਂ ਦੋਹਾਂ ਨੇ ਆਪਣੇ ਲਈ ਨਾਰ-ਪ੍ਰਤੀਕ ਦੀ ਚੋਣ ਕਿਉਂ ਕੀਤੀ ? ਇਸੇ ਪ੍ਰਤੀਕ-ਚੋਣ ਵਿਚ ਹੀ ਉਹਨਾਂ ਦੇ ਨਾਰ-ਨਜ਼ਰੀਏ ਦਾ ਰਾਜ਼ ਹੈ। ਇਸ ਤੋਂ ਪਹਿਲਾਂ ਕਿ ਪ੍ਰਤੀਕ-ਚੋਣ ਦੀ ਕਿਉਂ ਨੂੰ ਪੜਤਾਲਿਆ ਜਾਵੇ ਨਰ-ਨਾਰ-ਪ੍ਰੇਮ-ਪ੍ਰਤੀਕ ਉਪਰ ਵਿਚਾਰ ਕਰ ਲੈਣੀ ਉਚਿਤ ਮਾਲੂਮ ਹੁੰਦੀ ਹੈ।

ਰਬ, ਦੁਨੀਆਂ, ਬੰਦਾ ਤੇ ਸਾਹਿਤ ਚਾਰੋਂ ਆਪੋ ਆਪਣੀ ਹੋਂਦ ਦੇ ਧਾਰਣੀ ਹਨ। ਰਬ ਦੁਨੀਆਂ ਦਾ ਰਚੈਤਾ ਹੈ ਤੇ ਬੰਦਾ ਸਾਹਿਤ ਦਾ। ਦੋਹਾਂ ਦਾ ਆਪੋ ਆਪਣਾ ਸਰੂਪ ਹੈ। ਆਪੋ ਆਪਣਾ ਘੇਰਾ ਤੇ ਆਪੋ ਆਪਣੀ ਵਖਰਤਾ। ਰਬ ਦੀ ਬਣਾਈ ਦੁਨੀਆਂ ਦੇ ਨੇਮ ਤੇ ਬੰਦੇ ਦੁਆਰਾ ਰਚੇ ਸਾਹਿਤ ਦੇ ਨੇਮ ਆਪੋ ਆਪਣੇ ਹਨ ਤੇ ਇਕ ਦੂਜੇ ਉਤੇ ਲਾਗੂ ਨਹੀਂ ਹੁੰਦੇ ਪਰ ਕਮਾਲ ਤਾਂ ਇਹ ਹੈ ਦੋਵੇਂ ਆਪਣੇ ਸੁਭਾਉ ਵਿਚ ਸਹਿ-ਧਰਮੀ ਹਨ। ਬ੍ਰਹਮ-ਕ੍ਰਿਤ-ਬ੍ਰਹਿਮੰਡ ਤੇ ਮਨੁੱਖ-ਕ੍ਰਿਤ ਸਾਹਿਤ ਗਤੀ ਤੇ ਸਥਿਤੀ ਦਾ ਮਾਲਕ ਵੀ ਹੈ ਤੇ ਵੰਨ-ਸਵੰਨਤਾ ਦਾ ਸੁਆਮੀ ਵੀ। ਸਾਹਿਤ ਦੀ ਵੰਨ-ਸਵੰਨਤਾ ਵਿਚ ਬੇਸ਼ੁਮਾਰ ਜੀਵਨ-ਦ੍ਰਿਸ਼ਟੀਆਂ, ਚਿੰਤਨ-ਵਿਧੀਆਂ ਅਲੋਚਨਾ-ਪ੍ਰਣਾਲੀਆਂ, ਸ਼ਿਲਪ-ਜੁਗਤਾਂ ਕੰਮ ਕਰਦੀਆਂ ਵਿਖਾਈ ਦੇਂਦੀਆਂ ਹਨ। ਪਰ ਮੋਟੇ ਤੌਰ 'ਤੇ ਇਸਨੂੰ ਸਤਿ-ਸਾਹਿਤ ਤੇ ਮਾਇਆਵੀ ਸਾਹਿਤ ਵਿਚ ਵੰਡਿਆ ਜਾ ਸਕਦਾ ਹੈ।

ਮਾਇਆਵੀ-ਸਾਹਿਤ ਵਿਚ ਸੰਵੇਦਨਸ਼ੀਲ ਸੰਸਾਰਕ ਸੰਬੰਧਾਂ ਨੂੰ ਪ੍ਰਗਟਾਵਾ ਮਿਲਿਆ ਹੈ। ਇਕ ਤਰ੍ਹਾਂ ਇਹ ਸੰਬੰਧਾਂ ਦਾ ਸੰਸਾਰ ਹੈ। ਇਸ ਤੋਂ ਪ੍ਰਾਪਤ ਅਨੁਭਵ ਹੀ ਸ਼ਿਲਪ-ਜੁਗਤਾਂ ਦੇ ਆਸਰੇ ਵੰਨਸਵੰਨ ਸਾਹਿਤ-ਵੰਨਗੀਆਂ ਦਾ ਰੂਪ ਧਾਰਨ ਕਰਦਾ ਹੈ।

ਸਤਿ ਸਾਹਿਤ ਦੀ ਮੂਲ ਵਫ਼ਾ ਅਧਿਆਤਮ ਨਾਲ ਹੈ। ਉਸਨੂੰ ਅਨੁਭਵ ਕਰਨਾ, ਜਾਣਨਾ, ਪਛਾਣਨਾ ਉਸਦੀ ਗਿਆਨ ਮੂਲਕ ਵਿਆਖਿਆ ਕਰਨੀ ਇਸਦਾ ਖ਼ਾਸਾ ਹੈ। ਇਹ ਮਨੁੱਖ ਦੀਆਂ ਨਿੱਜੀ ਦੁਖਾਂ, ਭੁਖਾਂ, ਅਤ੍ਰਿਪਤੀਆਂ, ਇਛਾਵਾਂ ਤੋਂ ਮੁਕਤ ਰਹਿਕੇ ਜੀਵ-ਜਗਤ ਦੇ ਬੁਨਿਆਦੀ ਸਰੋਕਾਰਾਂ (concerns) ਦਾ ਵਿਵੇਚਨ ਕਰਦੀ ਹੈ। ਰਬੀ-ਪ੍ਰੀਤ ਦੇ ਸੋਹਲੇ ਗਾਉਣਾ, ਉਸ ਲਈ ਪ੍ਰੇਰਣਾ ਦੇਣੀ ਉਪਦੇਸ਼ਾਤਮਕ ਤੇ ਦਾਰਸ਼ਨਿਕ ਹੋਣਾ ਇਸਦਾ ਪ੍ਰਮੁਖ ਪਛਾਣ-ਚਿਹਨ ਹੈ। ਸੁਆਲ ਹੋ ਸਕਦਾ ਹੈ ਅਰੂਪ ਰਬ ਨੂੰ ਰੂਪਵਾਨ ਬੰਦਾ ਪ੍ਰੀਤ ਕਿਸ ਬਿਧ ਕਰੇ ? ਇਹੋ ਉਹ ਨੁਕਤਾ ਹੈ ਜਿਸ ਨੇ ਨਰ-ਨਾਰ ਪ੍ਰੇਮ-ਪ੍ਰਤੀਕ ਨੂੰ ਜਨਮ ਦਿੱਤਾ ਹੈ। ਮਨੁੱਖ ਜਿਨਾਂ ਮਰਜ਼ੀ ਉੱਚਾ ਉਠ ਜਾਏ ਉਹ ਜਗਤ ਦੇ ਰਚੈਤਾ ਨੂੰ ਗ੍ਰਹਿਣ ਮਨੁੱਖ ਵਾਂਗ ਹੀ ਕਰ ਸਕਦਾ ਹੈ। ਇਸ ਪ੍ਰਕਿਰਿਆ ਵਿਚ ਉਸਦੀ ਸੰਸਕ੍ਰਿਤੀ ਨੂੰ ਕਢਿਆ ਨਹੀਂ ਜਾ ਸਕਦਾ ਹੈ। ਸੰਸਕ੍ਰਿਤੀ ਤਾਂ ਉਹ ਧਰਤੀ ਹੈ ਜਿਸਤੇ ਪਹਿਲੋਂ ਪਹਿਲ ਮਨੁੱਖ ਸਾਹ ਲੈਂਦਾ ਹੈ, ਸੰਬੰਧਾਂ ਦੇ ਸੰਸਾਰ ਵਿਚ ਬੰਨ੍ਹਿਆ ਜਾਂਦਾ ਹੈ। ਧਰਤੀ ਵਿਸ਼ੇਸ਼ ਨਾਲ ਨੂੜਿਆ ਹੋਇਆ ਮਹਜ਼ਬਾਂ ਦੇ ਨਾਕੇਬੰਦੀ ਵਿਚ ਜਕੜਿਆ ਜਾਂਦਾ ਹੈ। ਮੂਲ ਤਣਾਉ ਅਰੂਪ ਤੇ ਰੂਪਵਾਨ ਹੋਂਦ ਦਾ ਹੈ। ਅਰੂਪ ਅਲਾਹ ਨਾਲ ਸਨੇਹਮਈ ਸੰਬੰਧ ਕਈ ਰਿਸ਼ਤਿਆਂ ਵਿਚ ਰੂਪਮਾਨ ਹੋ ਸਕਦੇ ਹਨ। ਸਮਾਜਿਕ ਪ੍ਰਸੰਗ ਵਿਚ ਔਰਤ ਮਨੁੱਖ ਦੇ ਸਗਲੇ ਭਾਵਾਂ ਦੀ ਤ੍ਰਿਪਤੀ ਕਰਾਉਣ ਵਿਚ ਸਮਰੱਥ ਹੈ। ਜੋ ਸਮਰੱਥ ਹੈ, ਉਹ ਸਮਝਦਾਰ ਵੀ ਹੈ। ਦਰਅਸਲ, ਰਬੀ ਪ੍ਰੀਤ ਦੀ ਬਰੀਕੀ ਨੂੰ ਸਮਝਾਉਣ ਲਈ ਤੇ ਉਸ ਵਿਚ ਡੂੰਘਾਈ ਲਿਆਉਣ ਲਈ ਹੀ ਮਹਾਂਪੁਰਖਾਂ, ਦਰਵੇਸ਼ਾਂ ਆਦਿ ਨੂੰ ਆਪਣੇ ਆਪ ਨੂੰ ਰਬ ਦਾ ਉਪਾਸ਼ਕ ਨਾ ਕਹਿਕੇ ਆਪਣੇ ਆਪ ਲਈ ਨਾਰ-ਪ੍ਰਤੀਕ ਦੀ ਚੋਣ ਕਰ ਲਈ ਹੈ। ਇਸ ਰਾਹੀਂ ਪ੍ਰੀਤ ਦਾ ਮਾਰਮਿਕ ਅਨੁਭਵ ਪਕੜਨਾ ਸਰਲ ਵੀ ਹੈ ਤੇ ਸੁਖਾਵਾਂ ਵੀ। ਮਨੁੱਖੀ ਜਾਮੇਂ ਦੀ ਤੀਬਰ ਲੋਚਾ, ਬ੍ਰਿਹਾ, ਤੜਪ, ਭਟਕਣਾ, ਸੰਜੋਗ, ਉਸ ਤੋ ਪੈਦਾ ਹੋਇਆ ਅਨੰਦ, ਉਸਦੀ ਮਸਤੀ, ਮਸਤੀ ਤੋਂ ਪ੍ਰਾਪਤ ਸ਼ਾਂਤ-ਚਿੱਤ, ਉਸ ਤੋਂ ਪੈਦਾ ਹੋਏ ਟਿਕਾਉ ਨੂੰ ਅਨੁਭਵ ਕਰਨਾ, ਪ੍ਰਗਟ ਕਰਨਾ, ਸਮਝਣਾ ਤੇ ਸਮਝਾਣਾ ਰਤਾ ਸੁਗਮ ਹੋ ਜਾਂਦਾ ਹੈ। ਦਰਅਸਲ, ਬੰਦਗੀ ਕਰਨ ਵਾਲਿਆਂ ਨੇ ਆਪਣੇ ਨਿੱਜੀ ਅਨੁਭਵ ਦੀ ਵਾਸਤਵਿਕਤਾ ਦੇ ਰੂਬਰੂ ਖੜਾ ਕਰਨ ਲਈ ਆਮ ਬੰਦੇ ਨੂੰ ਲੋਕ-ਅਨੁਭਵ ਦੇ ਸਨਮੁੱਖ ਕਰਕੇ ਗਹਿਰੇ ਗਿਆਨ ਤੇ ਉੱਚੀ ਸੁੱਚੀ ਪ੍ਰੀਤ ਦੀ ਗੱਲ ਸਮਝਾ ਦਿੱਤੀ ਹੈ। ਇਤਨਾ ਤਾਂ ਸਪਸ਼ਟ ਹੀ ਹੈ ਸਤਿ ਸਾਹਿਤ ਦਾ ਮੂਲ ਕੇਂਦਰ-ਬਿੰਦੂ ਰਬ ਹੀ ਸਰਬ ਪ੍ਰਵਾਣਿਤ ਹੈ। ਕੁਲ ਲੋਕਾਈ ਦੇ ਮਜ਼ਹਬ ਇਸ ਤੱਥ ਦੀ ਸਾਖ ਭਰਦੇ ਹਨ। ਸਭ ਧਰਮਾਂ ਵਿਚ ਰੂਪਵਾਨ ਦਰਵੇਸ਼, ਸੰਤ,

ਫ਼ਕੀਰ, ਪੈਗੰਬਰ, ਗੁਰੂ, ਅਰੂਪ ਰਬ ਨੂੰ ਪਿਆਰ ਕਰਦੇ ਹਨ। ਇਸ ਪ੍ਰੇਮ-ਯਾਤਰਾ ਦੀਆਂ ਦੁਸ਼ਵਾਰੀਆਂ ਅਤੇ ਪ੍ਰਾਪਤੀਆਂ ਦੇ ਸੁਖੈਨ-ਸੰਚਾਰ ਲਈ ਧਰਮੀ ਜਿਊੜਿਆਂ ਨੇ ਨਰ-ਨਾਰ ਪ੍ਰਤੀਕ ਦੀ ਸਿਰਜਣਾ ਕਰਕੇ ਆਮ ਲੋਕਾਈ ਨੂੰ ਇਸਦਾ ਸੌਖਾ-ਰਾਹ ਸਮਝਾ ਦਿੱਤਾ ਹੈ। ਗੁਰਮਤਿ '**ਏਕਾ ਪੁਰਖ ਸਬਾਈ ਨਾਰ**' ਦੇ ਮਤ ਦਾ ਧਾਰਣੀ ਹੈ। ਇਸ ਬਾਣੀ-ਸੰਸਾਰ ਵਿਚ ਇਸਤ੍ਰੀ ਬਾਣੀਕਾਰ ਆਪ ਹਨ ਤੇ ਪੁਰਖ ਰਬੀ ਹੋਂਦ। ਇਸਤ੍ਰੀ ਦੀ ਪ੍ਰਕ੍ਰਿਤੀ ਮਾਇਆਵੀ ਹੈ ਤੇ ਪੁਰਖ ਦੀ ਸਤਿ। ਔਰਤ-ਮਰਦ ਆਪਣੇ ਅੰਤਮ ਅਰਥਾਂ ਵਿਚ ਕੇਵਲ ਦੋ ਨਿਰਵਿਸ਼ੇਸ਼ ਹੋਂਦਾਂ ਹਨ। ਨਾਰ ਅਖ਼ੀਰ ਜੀਵਾਤਮਾ ਹੈ ਤੇ ਨਰ ਸਰਬਕਾਲੀ ਪਰਮਾਤਮਾ। ਇਸ ਤਰ੍ਹਾਂ ਜੀਵਾਤਮਾ ਤੇ ਪਰਮਾਤਮਾ ਓੜਕ ਦੋ ਹੋਂਦਾਂ ਬਣ ਨਿਬੜਦੀਆਂ ਹਨ। ਵਿਹਾਰਕ ਜਗਤ ਵਿਚ ਔਰਤ-ਮਰਦ ਦੇ ਕਈ ਸੰਬੰਧ ਹੋ ਸਕਦੇ ਹਨ। ਉਹ ਪਿਤਾ, ਪਤੀ, ਭਰਾ ਤੇ ਪੁੱਤਰ ਵੀ ਹੋ ਸਕਦਾ ਹੈ ਇਸੇ ਤਰ੍ਹਾਂ ਔਰਤ ਮਾਂ, ਪਤਨੀ, ਭੈਣ ਤੇ ਧੀ ਵੀ ਹੋ ਸਕਦੀ ਹੈ। ਔਰਤ-ਮਰਦ ਦੇ ਰਿਸ਼ਤੇ ਤੋਂ ਬਿਨਾਂ ਬਾਕੀ ਦੇ ਸਾਰੇ ਰਿਸ਼ਤੇ ਸੰਜਮ ਸ਼ੀਲ ਹਨ। ਪੂਰਣ ਮਿਲਾਪ ਕੇਵਲ ਔਰਤ-ਮਰਦ ਸੰਬੰਧ ਵਿਚ ਹੀ ਹੈ। ਇਸੇ ਵਿਹਾਰਕ ਸੰਬੰਧ ਦਾ ਧਰਮ-ਸੰਸਾਰ ਵਿਚ ਧਰਮੀਕਰਣ ਹੋ ਗਿਆ ਹੈ। ਭਾਵੇਂ ਗੁਰਬਾਣੀ ਵਿਚ ਦੂਸਰੇ ਤਿੰਨਾਂ ਰਿਸ਼ਤਿਆਂ ਦੀ ਲੱਸ ਵੀ ਮੌਜੂਦ ਹੈ ਪਰ ਪਹਿਲ ਬਾਣੀਕਾਰਾਂ ਨੇ ਨਰ-ਨਾਰ-ਪ੍ਰੇਮ-ਪ੍ਰਤੀਕ ਨੂੰ ਹੀ ਦਿੱਤੀ ਹੈ। ਇਸ ਤਰ੍ਹਾਂ ਇਹ ਗੁਰਬਾਣੀ ਦਾ ਸੰਚਾਰ-ਮਾਡਲ ਸਰਬ ਪ੍ਰਵਾਨਿਤ ਹੈ। ਇਸਦੀ ਵਰਤੋਂ ਗੁਰੂ ਸਾਹਿਬਾਨ ਨੇ ਵੀ ਕੀਤੀ ਹੈ ਤੇ ਸੰਤਾਂ-ਭਗਤਾਂ ਨੇ ਵੀ। ਸੂਫ਼ੀ ਸ਼ਾਇਰ ਵੀ ਇਸਤੋਂ ਵਿਰਵੇ ਨਹੀਂ ਰਹੇ। ਕੁਲ ਮਿਲਾ ਕੇ, ਦੁਨਿਆਵੀ ਵਿਹਾਰ-ਸੰਬੰਧਾਂ ਦਾ ਪ੍ਰਤੀਕਾਤਮਕ ਪ੍ਰਗਟਾ ਹੀ ਗੁਰਬਾਣੀ ਦਾ ਪ੍ਰਮੁਖ ਸੰਚਾਰ-ਮਾਡਲ ਹੈ।

(2)

ਇਸ ਪ੍ਰਤੀਕ ਦੀ ਪਹਿਲੋਂ ਪਹਿਲ ਵਰਤੋਂ ਸੇਖ ਫ਼ਰੀਦ ਨੇ ਆਪਣੀ ਬਾਣੀ ਵਿਚ ਕੀਤੀ ਹੈ:

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ
ਬਾਵਲਿ ਹੋਈ ਸੋ ਸਹੁ ਲੋਰਉ
ਤੈ ਸਹਿ ਮਨ ਮਹਿ ਕੀਆ ਰੋਸੁ
ਮੁਝ ਅਵਗੁਣ ਸਹਿ ਨਾਹੀ ਦੋਸੁ

ਸੂਹੀ ਪੰਨਾ-੭੨੩

ਸਪਸ਼ਟ ਹੈ, ਇਹਨਾਂ ਪੰਕਤੀਆਂ ਵਿਚੋਂ ਸੰਚਾਰਿਤ ਹੋ ਰਹੀ ਧਾਰਮਿਕ ਭਾਵਨਾ ਔਰਤ-ਮਰਦ ਦੇ ਪਿਆਰ-ਪ੍ਰਤੀਕ ਰਾਹੀ ਪੇਸ਼ ਹੋਈ ਹੈ ਭਾਵੇਂ ਨਾ ਮਰਦ ਵਿਸੇਸ਼ ਹੈ ਤੇ

ਨਾਂ ਹੀ ਔਰਤ ਵਿਸ਼ੇਸ਼ । ਸਗੋਂ ਇਸ ਰੂਪਕ ਰਾਹੀਂ ਪਿਆਰ-ਭਾਵਨਾ ਦਾ ਪ੍ਰਗਟਾਵਾ ਜਾਂ ਬਾਵਲ ਹੋਈ ਜੀਵਾਤਮਾ ਦਾ ਪਰਮਾਤਮਾ ਸਹੁ ਲਈ ਤੀਬਰ ਲੋਚਾ ਪੇਸ਼ ਹੋਈ ਹੈ । ਇਹੋ ਔਰਤ-ਮਰਦ ਦਾ ਪਿਆਰ-ਪ੍ਰਤੀਕ ਜੀਵਾਤਮਾ ਤੇ ਪਰਮਾਤਮਾ ਸਾਰੀ ਗੁਰਬਾਣੀ ਦੀ ਜਿੰਦ-ਜਾਨ ਹੈ । ਗੁਰੂ ਨਾਨਕ-ਬਾਣੀ ਇਸ ਪ੍ਰੇਮ-ਪ੍ਰਤੀਕ ਨਾਲ ਭਰੀ ਪੂਰੀ ਹੈ । ਸ਼ੇਖ ਫ਼ਰੀਦ ਨੇ ਜਿਥੇ ਇਸ ਦੁਨਿਆਵੀ ਰੂਪਕ ਨੂੰ ਰੂਹਾਨੀਅਤ ਦੀ ਬਰੀਕੀ ਸਮਝਾਉਣ ਲਈ ਵਰਤਿਆ ਹੈ ਉਥੇ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਇਕ ਪਰਪੱਕ ਸੰਚਾਰ-ਮਾਡਲ ਬਣਾ ਦਿਤਾ ਹੈ । ਇਸ ਤਰ੍ਹਾਂ ਬਾਣੀ ਦੀ ਅੰਤਰੰਗ ਬਣਤਰ ਵਿਚ ਇਹ ਪ੍ਰੇਮ-ਮਾਡਲ ਰਬੀ-ਪ੍ਰੀਤ ਨੂੰ ਦਰਸਾਉਣ ਦਾ ਕਾਰਗਰ ਸਾਧਨ ਬਣ ਗਿਆ ਹੈ । ਇਹੋ ਉਹ ਨੁਕਤਾ ਹੈ ਜਿਥੇ ਸ਼ੇਖ ਫ਼ਰੀਦ ਤੇ ਗੁਰੂ ਨਾਨਕ ਦੇਵ ਦੇ ਔਰਤ ਵਲ ਨਜ਼ਰੀਏ ਦੀ ਥਹੁ ਲਗਦੀ ਹੈ । ਇਹ ਦੋਵੇਂ ਰਬੀ ਰਾਹ ਤੇ ਤੁਰਨ ਵਾਲੇ, ਰਬੀ ਪ੍ਰੀਤ ਦੇ ਸੋਹਲੇ ਗਾਉਣ ਵਾਲੇ ਆਪਣੇ ਆਪ ਨੂੰ ਨਾਰ ਤਸਵੱਰ ਕਰਦੇ ਹੋਏ ਆਪਣੀ ਤੁਲਨਾ ਔਰਤ ਨਾਲ ਕਰਦੇ ਹਨ । ਕੋਈ ਵੀ ਪ੍ਰਾਣੀ ਆਪਣੀ ਤੁਲਨਾ ਕਿਸੇ ਘਟੀਆ ਵਸਤੂ ਨਾਲ ਨਹੀਂ ਕਰਦਾ ਸਗੋਂ ਜਿਸ ਨੂੰ ਅੰਦਰੋਂ ਸਤਿਕਾਰਦਾ ਜਾਂ ਚੰਗਾ ਜਾਣਦਾ ਹੈ ਉਸ ਨਾਲ ਹੀ ਆਪਣੀ ਸ਼ਨਾਸ ਪੈਦਾ ਕਰਦਾ ਹੈ । ਮੱਧਕਾਲ ਦੀ ਪੁਰਖ--ਪਰਧਾਨ ਸੁਸਾਇਟੀ ਵਿਚ ਇਸਤ੍ਰੀ ਪ੍ਰਤੀ ਇਤਨੀ ਉਦਾਰਤਾ ਤੇ ਆਦਰ ਰੱਖਣ ਕਰਕੇ ਦੋਵੇਂ ਬਾਣੀਕਾਰ ਬਹੁਤ ਵੱਡੇ ਮਾਣ ਦੇ ਅਧਿਕਾਰੀ ਹਨ ।

ਸ਼ੇਖ ਫ਼ਰੀਦ ਦੀ ਬਾਣੀ ਵਿਚ ਔਰਤ-ਪ੍ਰਤੀਕ ਤੇ ਰੂਪਕ-ਵੰਨਗੀ ਨੂੰ ਵਾਚ ਲੈਣਾ ਉਚਿਤ ਹੈ:

(ੳ) ਅਜੁ ਨ ਸੁਤੀ ਕੰਤ ਸਿਉ ਅੰਗ ਮੁੜੇ ਮੁੜਿ ਜਾਇ
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ (੩੦)

(ਅ) ਸਾਹੁਰੇ ਢੋਈ ਨ ਲਹੈ ਪੇਈਐ ਨਾਹੀ ਥਾਉ
ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ (੩੧)

(ੲ) ਨਾਤੀ ਧੋਤੀ ਸੰਬਹੀ ਸੁਤੀ ਆਇ ਨਚਿੰਦੁ
ਫਰੀਦਾ ਰਹੀ ਸੁ ਬੇੜੀ ਹਿੰਙ ਦੀ ਗਈ ਕਥੂਰੀ ਗੰਧੁ (੩੩)

(ਸ) ਫ਼ਰੀਦਾ ਨੰਢੀ ਕੰਤ ਨਾ ਰਾਵਿਓ ਵਡੀ ਥੀ ਮੁਈਆਸੁ
ਧਨ ਕੂਕੇਂਦੀ ਗੋਰ ਮੇ ਤੈ ਸਹ ਨ ਮਿਲੀਆਸੁ (੫੪)

(ਹ) ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ
ਜਿਨਾ ਨਾਉ ਸੁਹਾਗਣੀ ਤਿਨਾ ਝਾਕ ਨਾ ਹੋਰ (੧੧੪)

ਫ਼ਰੀਦ ਵਿਆਹੀ-ਨਾਰ ਦਾ ਪ੍ਰਤੀਕ ਵਧੇਰੇ ਕਰਕੇ ਸਿਰਜਦੇ ਹਨ । ਵਿਆਹੀ ਨਾਰ ਦੀ ਆਪਣੇ ਪਤੀ ਲਈ ਲੋਚਾ ਨੂੰ ਸਭਿਆਚਾਰ ਦੀ ਪ੍ਰਵਾਨਗੀ ਪ੍ਰਾਪਤ ਹੈ । ਸ਼ੇਖ ਫ਼ਰੀਦ ਪ੍ਰਵਾਣਿਤ ਸਭਿਆਚਾਰਕ ਕਦਰਾਂ-ਕੀਮਤਾਂ ਦੇ ਮੁਦਈ ਜਾਪਦੇ ਹਨ । ਵਿਆਹੀ ਵਰੀ ਨਾਰ ਜੇ ਅਵੇਸਲੀ ਹੋ ਗਈ ਤਾਂ ਪਤੀ-ਮਿਲਾਪ ਤੋਂ ਵਿਰਵੀ ਵੀ ਰਹਿ ਸਕਦੀ ਹੈ ।

ਜੇ ਇਸਨੇ ਆਪਣੇ ਮਾਲਕ ਨੂੰ ਰਿਝਾਇਆ ਨਾ ਤਾਂ ਵੀ ਸੁਖ-ਆਨੰਦ ਤੋਂ ਵਾਂਝੀ ਰਹਿ ਜਾਏਗੀ। ਸੁਹਾਗਣਾ ਆਪਣੀ ਸਿਦਕ ਦਿਲੀ ਨਾਲ ਪਤੀ ਦੇ ਵਸਲ ਨੂੰ ਪ੍ਰਾਪਤ ਹੁੰਦੀਆਂ ਹਨ। ਇਹਨਾਂ ਸਾਰੇ ਪ੍ਰਤੀਕਾਂ ਦਾ ਸੰਬੰਧ ਹੈ ਤਾਂ ਦੁਨਿਆਵੀ ਵਿਹਾਰ ਨਾਲ ਪਰ ਫਰੀਦ ਜੀ ਨੇ ਇਹਨਾਂ ਦਾ ਅਧਿਆਤਮੀਕਰਣ ਕਰ ਦਿੱਤਾ ਹੈ। ਫ਼ਰੀਦ ਬਾਣੀ ਦਾ ਪ੍ਰਮੁਖ ਜ਼ੋਰ ਬੰਦਗੀ ਉਪਰ ਹੈ। ਬੰਦਗੀ ਰਾਹੀਂ ਹੀ ਪ੍ਰਭੂ-ਪਤੀ ਦੀ ਪ੍ਰਾਪਤੀ ਹੋ ਸਕਦੀ ਹੈ। ਜ਼ਾਹਿਰ ਹੈ, ਫ਼ਰੀਦ ਜੀ ਦਾ ਇਸਤ੍ਰੀ ਪ੍ਰਤੀ ਨਜ਼ਰੀਆ ਉਚੇਰਾ ਹੈ। ਆਪਣੇ ਅਧਿਆਤਮ ਮਾਰਗ ਵਿਚ ਵੀ ਉਹ ਆਪਣੇ ਆਪ ਨੂੰ ਸੁਹਾਗਣ ਨਾਰ ਨਾਲ ਜੋੜਕੇ ਮਨ ਸਮਝਾਉਣੀ ਕਰਦੇ ਹਨ। ਸੁਹਾਗਣ ਦਾ ਸਮਾਜਿਕ (Status) ਚੰਗਾ ਵੀ ਹੈ ਤੇ ਵੱਡਾ ਵੀ। ਫ਼ਰੀਦ ਜੀ ਜਿਥੇ ਆਪਣੀ ਤਪ ਸਾਧਨਾ ਨੂੰ ਨਾਰੀ-ਰੂਪ ਰਾਹੀਂ ਰੂਪਮਾਨ ਕਰਦੇ ਹਨ ਉਥੇ ਨਾਰ-ਜਗਤ ਪ੍ਰਤੀ ਸਤਿਕਾਰ ਭਾਵਨਾ ਦੀ ਛਾਪ ਲਾਉਂਦੇ ਹਨ। ਉਹਨਾਂ ਲਈ ਰਬੀ ਰਾਹ ਤੇ ਤੁਰਨਾ ਸੁਹਾਗਣ-ਨਾਰ ਵਰਗਾ ਕਰਮ ਹੈ। ਜ਼ਾਹਿਰ ਹੈ, ਫ਼ਰੀਦ ਜੀ ਇਸ ਦੁਨੀਆਂ ਰਾਹੀਂ ਅਗਲੀ ਦੁਨੀਆਂ ਦੀ ਨੁਹਾਰ ਨੂੰ ਪਛਾਣਦੇ ਹਨ। ਇਸ ਨੂੰ ਲੋਕ ਤੋਂ ਪਰਲੋਕ ਦੀ ਯਾਤਰਾ ਦਾ ਨਾਮ ਦਿੱਤਾ ਜਾ ਸਕਦਾ ਹੈ। ਫ਼ਰੀਦ ਜੀ ਆਪਣੇ ਆਲੇ ਦੁਆਲੇ ਚੋਂ, ਆਪਣੀ ਅੰਤਰ-ਲੋਚਾ ਨੂੰ ਪ੍ਰਗਟਾਉਣ ਲਈ ਸੁਹਾਗਣ-ਨਾਰ ਦਾ ਪ੍ਰਤੀਕ ਚੁਣਦੇ ਵੀ ਹਨ ਤੇ ਉਸ ਰਾਹੀਂ ਰਬੀ ਹੋਂਦ ਪ੍ਰਤੀ ਤੀਬਰ ਪਿਆਰ ਲੋਚਾ ਨੂੰ ਰੂਪਮਾਨ ਵੀ ਕਰਦੇ ਹਨ। ਕੁਲ ਮਿਲਾਕੇ, ਫ਼ਰੀਦ ਜੀ ਦਾ ਨਾਰੀ-ਜਗਤ ਲਈ ਆਦਰ ਵਾਲਾ ਰਿਸ਼ਤਾ ਹੈ।

ਫ਼ਰੀਦ ਬਾਣੀ ਵਿਚ ਨਾਰ-ਜਗਤ ਨਾਲ ਜੁੜੀ ਇਕ ਹੋਰ ਲੱਸ (Shade) ਵੀ ਹੈ, ਉਹ ਹੈ ਬ੍ਰਿਹਨ ਦੀ। ਅਲਾ-ਤਾਲਾ ਨੂੰ ਮਿਲਣ ਦੀ ਲੋਚਾ, ਉਸ ਤੋਂ ਵਿਛੜ ਕੇ ਬ੍ਰਿਹਾ ਦਾ ਆਲਮ ਕਿਵੇਂ ਬੰਦਗੀਵਾਨ ਫ਼ਰੀਦ ਨੂੰ ਬਿਹਬਲ ਕਰਦਾ ਹੈ, ਉਸ ਅਵਸਥਾ ਦਾ ਚਿਤੱਰਣ ਸ਼ੇਖ ਫ਼ਰੀਦ ਨੇ ਬ੍ਰਿਹਨ-ਪ੍ਰਤੀਕ ਰਾਹੀਂ ਪੇਸ਼ ਕੀਤਾ ਹੈ। ਇਸ ਵਿਚ ਤੀਬਰ ਤੜਪ ਵੀ ਹੈ ਮਨ ਵਿਚ ਪਛਤਾਵਾ ਵੀ, ਜੋ ਅਲ੍ਹੜਪੁਣੇ ਦੇ ਅਚੇਤ ਵਰਤਾਉ ਕਰਕੇ ਪੈਦਾ ਹੋਇਆ ਹੈ ਅਜੇਹੀ ਅਵਸਥਾ ਦਾ ਨਿਰੂਪਣ ਫ਼ਰੀਦ ਜੀ ਨੇ ਸੂਹੀ ਰਾਗ ਦੇ ਪਦਿਆਂ ਵਿਚ ਕੀਤਾ ਹੈ:

ਤੈ ਸਾਹਿਬ ਕੀ ਮੈ ਸਾਰ ਨ ਜਾਨੀ
ਜੋਬਨੁ ਖੋਇ ਪਾਛੈ ਪਛੁਤਾਨੀ ।ਰਹਾਉ।
ਕਾਲੀ ਕੋਇਲ ਤੂ ਕਿਤੁ ਗੁਨ ਕਾਲੀ
ਅਪਨੇ ਪ੍ਰੀਤਮ ਕੈ ਹਉ ਬਿਰਹੈ ਜਾਲੀ
ਪਿਰਹਿ ਬਿਹੂਨ ਕਤਹਿ ਸੁਖ ਪਾਏ
ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਇ
ਵਿਧਣ ਖੂਹੀ ਮੁੰਧ ਇਕੇਲੀ
ਨਾ ਕੋ ਸਾਥੀ ਨਾ ਕੋ ਬੇਲੀ

ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ
ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ
ਵਾਟ ਹਮਾਰੀ ਖਰੀ ਉਡੀਣੀ
ਖੰਨਿਅਹੁ ਤਿਖੀ ਬਹੁਤ ਪਿਈਣੀ

(ਸੂਹੀ ਪੰਨਾ ੭੯੪)

ਉਪਰ ਅੰਕਿਤ ਬਾਣੀ-ਪਦ ਵਿਚ ਇੱਕਲ ਦੀ ਮਾਰੀ ਬ੍ਰਿਹਨ ਦੀ ਮਾਰਮਿਕ ਅਵਸਥਾ ਨੂੰ ਰੂਪਮਾਨ ਕੀਤਾ ਗਿਆ ਹੈ ਜੋ ਬੰਦਗੀ ਦੇ ਰਾਹ 'ਤੇ ਤੁਰਨ ਵਾਲੇ ਕਿਸੇ ਫ਼ਕੀਰ ਦਰਵੇਸ਼ ਦੀ ਹੋ ਸਕਦੀ ਹੈ ਜਿਸ ਨੂੰ ਅਉਧ ਵਿਹਾ ਜਾਣ ਦਾ ਵੀ ਪਛਤਾਵਾ ਹੈ ਤੇ ਜੋਬਨ ਦਾ ਵੀ। ਪ੍ਰਭੂ-ਮੇਲ ਨੂੰ ਉਹ ਕਿਵੇਂ ਜੀਵਨ ਭਰ ਉਡੀਕਦਾ ਰਹਿੰਦਾ ਹੈ ਪਰ ਮਿਲਾਪ ਦੇ ਛਿਣ ਦੂਰ ਹੀ ਰਹਿੰਦੇ ਹਨ। ਇਥੇ ਵੀ ਭਾਵੇਂ ਬ੍ਰਿਹਨ-ਪ੍ਰਤੀਕ ਹੀ ਹੈ ਪਰ ਫ਼ਰੀਦ ਜੀ ਦਾ ਨਜ਼ਰੀਆ ਸਤਿਕਾਰ ਵਾਲਾ ਹੈ। ਕੁਲ ਮਿਲਾਕੇ, ਫ਼ਰੀਦ-ਬਾਣੀ ਵਿਚ ਇਸਤ੍ਰੀ ਜਗਤ ਨਾਲ ਸੰਬੰਧਿਤ ਦੋ ਰੂਪਕ ਸਾਹਮਣੇ ਆਉਂਦੇ ਹਨ: ਪਹਿਲਾ, ਸੁਹਾਗਣ, ਦੂਸਰਾ ਬ੍ਰਿਹਣ ਪਰ ਦੋਹਾਂ ਹਾਲਤਾਂ ਵਿਚ ਸ਼ੇਖ ਫ਼ਰੀਦ ਦਾ ਨਜ਼ਰੀਆ ਆਦਰ ਵਾਲਾ ਹੈ ਤੇ ਉਹ ਆਪਣੀ ਮੰਨੋ ਅਵਸਥਾ ਨੂੰ ਨਾਰੀ-ਪ੍ਰਤੀਕ ਰਾਹੀਂ ਨਾ ਕੇਵਲ ਰੂਪਮਾਨ ਹੀ ਕਰਦੇ ਹਨ ਸਗੋਂ ਜਗਤ-ਜਨਨੀ ਪ੍ਰਤੀ ਆਦਰ ਦੀ ਭਾਵਨਾ ਵੀ ਜ਼ਾਹਿਰ ਕਰਦੇ ਹਨ।

ਇਥੇ ਇਹ ਸੰਕੇਤ ਕਰਨਾ ਉਚਿਤ ਪ੍ਰਤੀਤ ਹੁੰਦਾ ਹੈ ਫ਼ਰੀਦ ਜੀ ਦੀ ਬਾਣੀ ਵਿੱਚ ਸੁਹਾਗਣ ਦੇ ਨਾਲ ਨਾਲ ਦੁਹਾਗਣ ਦਾ ਸੰਬੋਧ (Concept) ਵੀ ਉਜਾਗਰ ਹੁੰਦਾ ਹੈ:

ਅਜੁ ਨਾ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ (੩੦)

ਪਤੀ-ਪ੍ਰੇਮ ਤੋਂ ਵਿਰਵੀ ਨਾਰ ਭਟਕਣ-ਰੂਪ ਹੈ। ਇਸੇ ਦਾ ਧਰਮ-ਸੰਸਾਰ ਵਿਚ ਜਦੋਂ ਧਰਮੀਕਰਣ ਹੋ ਜਾਂਦਾ ਹੈ ਤਾਂ ਦੋਹਾਗਣ ਰਬ ਤੋਂ ਵਿਛੜੀ ਜੀਵਾਤਮਾ ਦੀ ਅਵਸਥਾ ਦਾ ਪ੍ਰਤੀਕ ਬਣ ਜਾਂਦੀ ਹੈ। ਫ਼ਰੀਦ ਜੀ ਦੇ ਇਕ ਸਲੋਕ ਦੀ ਵਿਆਖਿਆ ਅਪਵਾਦ ਰੂਪ ਵਿਚ ਵੀ ਕੀਤੀ ਜਾਂਦੀ ਹੈ:

ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ ॥
ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ ॥ (੩੭)

ਪਰ ਇਸੇ ਸਲੋਕ ਦਾ ਪਾਠ ਜੇ ਗਹੁ ਨਾਲ ਕੀਤਾ ਜਾਏ ਤਾਂ ਪਤਾ ਲਗਦਾ ਹੈ 'ਏ ਵਿਸੁ ਗੰਦਲਾ' ਨਾਰ-ਪ੍ਰਤੀਕ ਨਾ ਹੋ ਕੇ ਮਾਇਆ-ਪ੍ਰਤੀਕ ਹੈ। ਮਾਇਆ-ਰੂਪੀ ਪਦਾਰਥ ਵੇਖਣ ਨੂੰ ਇਤਨੇ ਚੰਗੇ ਲਗਦੇ ਹਨ ਜਿਤਨੇ ਖੰਡ ਵਿਚ ਵਲੇਟੇ ਮਿੱਠੇ ਪਦਾਰਥ। ਇਕ ਇਹਨਾਂ ਨੂੰ ਬੀਜਦੇ ਬੀਜਦੇ ਭਾਵ ਸਾਧਨ ਜੁਟਾਂਦੇ ਜੁਟਾਂਦੇ ਹੀ ਰਹਿ ਜਾਂਦੇ ਹਨ ਤੇ ਅੰਤ ਆਣ ਪਹੁੰਚਦਾ ਹੈ। ਇਕ ਬੀਜਣ ਤੋਂ ਬਾਅਦ ਉਸੇ ਨੂੰ ਉਜਾੜ ਕੇ ਜਗਤ ਤੋਂ ਕੂਚ ਕਰ

ਜਾਂਦੇ ਹਨ। ਜਾਂ ਮਾਇਆ ਦੇ ਪਦਾਰਥਾਂ ਨੂੰ ਭੋਗ ਕੇ ਅੰਤ ਇਹਨਾਂ ਨੂੰ ਛੱਡ ਕੇ ਹੀ ਜਾਣਾ ਪੈਂਦਾ ਹੈ। ਦਰਅਸਲ, ਇਹੋ ਜਗਤ ਦੀ ਹੋਣੀ ਹੈ। ਤ੍ਰਿਪਤ ਅਤੇ ਅਤ੍ਰਿਪਤ ਦੋਹਾਂ ਅਵਸਥਾ ਵਾਲੇ ਪ੍ਰਾਣੀਆਂ ਨੂੰ ਦੁਨੀਆਂ ਤੋਂ ਜਾਣਾ ਪੈਂਦਾ ਹੈ। ਸਾਫ਼ ਹੈ, ਸ਼ੇਖ ਫਰੀਦ ਦਾ ਇਸ਼ਾਰਾ ਬੰਦੇ ਦੀ ਅੰਤਿਮ ਮਰਣਸ਼ੀਲ ਹੋਣੀ ਵਲ ਹੈ, ਨਾ ਕਿ ਨਾਰੀ-ਸੰਸਾਰ ਵਲ

(3)

ਹੁਣ ਗੁਰੂ ਨਾਨਕ ਦੇਵ ਜੀ ਬਾਰੇ ਗੱਲ ਛੇੜਨੀ ਮੁਨਾਸਿਬ ਹੈ।

ਗੁਰੂ ਨਾਨਕ-ਬਾਣੀ ਮਾਤਰਾ ਵਿਚ ਵਡੇਰੀ ਹੈ। ਇਸ ਦਾ ਰੂਪ-ਪ੍ਰਬੰਧ ਵੰਨਸੁਵੰਨ ਹੈ। ਇਹ ਸਾਹਿਤਕ ਕਾਵਿ-ਰੂਪਾਂ ਦੇ ਨਾਲ ਨਾਲ ਲੋਕ ਰੂਪਾਂ ਨੂੰ ਵੀ ਅਪਨਾਉਂਦੀ ਹੈ। ਇਸ ਵਿਚਲੀਆਂ ਸੰਚਾਰ-ਜੁਗਤਾਂ ਵੀ ਅਨੇਕ ਮੁਖ ਹਨ। ਪਰ ਇਹਨਾਂ ਦੀ ਬਾਣੀ ਵਿਚਲਾ ਸੰਚਾਰ-ਮਾਡਲ ਫ਼ਰੀਦ ਜੀ ਵਾਲਾ ਹੀ ਹੈ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਪ੍ਰਤੀਕ ਸਿਰਜਣਾ ਦਾ ਘੇਰਾ ਖ਼ਾਸ ਵੱਡਾ ਹੋ ਗਿਆ ਹੈ। ਭਗਤ ਭਗਤੀ ਰਾਹੀਂਸਿੱਧੀ ਜਾਂ ਰਬ ਨੂੰ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਨਾਲ ਜਪਣ ਵਾਲਾ, ਨਾਮ ਅਤੇ ਨਾਮੀ ਇਕ ਸਿਸਟਮ ਵਿਚ ਬੱਝ ਜਾਂਦੇ ਹਨ। ਭਗਤੀ ਵੀ ਆਪਣੇ ਆਪ ਵਿਚ ਇਕ ਸਿਸਟਮ ਹੈ। ਹਰ ਸਿਸਟਮ ਕੁਝ ਨੇਮਾਂ ਦਾ ਧਾਰਨੀ ਹੁੰਦਾ ਹੈ। ਭਗਤੀ ਹੈ ਤਾਂ ਆਦਮ ਚੇਤਨਾ ਪਰ ਸਿਸਟਮ ਨਾਲ ਸੰਬੰਧਿਤ ਹੋਣ ਕਰਕੇ ਇਸਦੀ ਵਿਆਖਿਆ ਸਿਧਾਂਤਕ ਹੋ ਸਕਦੀ ਹੈ। ਭਗਤੀ ਕਰਦਾ ਤਾਂ ਵਿਅਕਤੀ ਵਿਸ਼ੇਸ਼ ਹੀ ਹੈ ਪਰ ਇਸਦਾ ਨਿਭਾਉ (performance) ਸਾਮੂਹ ਰਾਹੀਂ ਹੁੰਦਾ ਹੈ। ਇਸੇ ਸਦਕਾ ਧਰਮ ਦੁਆਰੇ, ਮੰਦਰ, ਮਸਜਿਦ ਗੁਰਦੁਆਰੇ ਹੋਂਦ ਵਿਚ ਆਏ ਹਨ। ਅਸਲ ਵਿਚ ਮਜ਼ਹਬ ਦੀਆਂ ਜੜ੍ਹਾਂ ਲੋਕਯਾਨ ਵਿਚ ਹੁੰਦੀਆਂ ਹਨ। ਲੋਕ ਮਨ ਦਾ ਸਹੀ ਪ੍ਰਗਟਾ ਧਰਮ ਰਾਹੀਂ ਹੀ ਹੁੰਦਾ ਹੈ। ਲੋਕ ਮਨੌਤਾਂ, ਲੋਕ ਵਿਸ਼ਵਾਸ, ਲੋਕ ਰੀਤਾਂ, ਲੋਕ ਸਗਨ ਅਪਸਗਨ ਸਭ ਅਖ਼ੀਰ ਧਰਮ ਨਾਲ ਜੁੜ ਜਾਂਦੇ ਹਨ। ਮੂਲ ਪ੍ਰਸ਼ਨ ਹੈ, ਭਗਤੀ ਵੇਦਨਾ ਦੇ ਸੰਚਾਰ-ਮਾਧਿਅਮ ਨੂੰ ਲੌਕਿਕ ਸੰਬੰਧਾਂ ਦਾ ਸਹਾਰਾ ਕਿਉਂ ਲੈਣਾ ਪੈਂਦਾ ਹੈ? ਬਾਣੀ-ਪਾਠ ਸਹਿਜੇ ਹੀ ਹੋਂਦ ਦਾ ਝਾਵਲਾ ਦੇਦਾ ਹੈ। ਪਹਿਲੀ ਹੋਂਦ ਅਧਿਆਤਮਕ ਜਾਂ ਪਰਾ ਸਰੀਰਕ ਹੈ ਤੇ ਦੂਸਰੀ ਲੌਕਿਕ ਜਾਂ ਮਾਨਵੀ। ਰਬ ਹੀ ਪਰਾ ਸਰੀਰਕ ਹੋਂਦ ਹੈ। ਇਸੇ ਦਾ ਹੀ ਬਾਣੀ ਵਿਚ ਪਿਰ, ਨਾਹ, ਸਾਜਨ, ਧਨ, ਨਾਰ, ਸਖੀ, ਸਹੇਲੀ, ਸੁਹਾਗਣ, ਨਵੇਲੜੀ, ਸਲੋਨੜੀ, ਜੋਬਨ ਬਾਲੀ ਆਦਿ ਪੜਨਾਵਾਂ ਰਾਹੀਂ ਪੇਸ਼ ਕੀਤਾ ਗਿਆ ਹੈ। ਫ਼ਲਸਰੂਪ, ਗੁਰੂ ਨਾਨਕ ਬਾਣੀ ਵਿਚ ਅਨੁਭਵ-ਸੰਚਾਰ ਲੌਕਿਕ ਸੰਬੰਧਾਂ ਦੇ ਮਖੌਟੇ ਰਾਹੀਂ ਰੂਪਮਾਨ ਹੋਇਆ ਹੈ। ਮਨੁੱਖੀ ਜ਼ਿੰਦਗੀ ਵਿਚ ਜਿਤਨੀ ਤੀਖਣ ਖਿਚ ਔਰਤ-ਮਰਦ ਦੇ ਰਿਸ਼ਤੇ ਵਿਚ ਹੈ ਉਸੇ ਦਾ ਹੀ ਰੂਪਾਂਤਰਨ ਧਰਮ-ਸੰਸਾਰ ਵਿਚ ਮਿਲਦਾ ਹੈ। ਜੀਵ ਤੇ ਬ੍ਰਹਮ ਦੇ ਸੰਬੰਧ ਨੂੰ ਹੋਰ ਗਹਿਰਾਈ ਦੇਣ ਲਈ ਧਾਰਮਿਕਤਾ ਨੂੰ ਸਮਾਜਿਕਤਾ ਦੀ ਪਾਣ ਚੜ੍ਹਾਈ ਗਈ ਹੈ। ਜ਼ਾਹਿਰ ਹੈ, ਅਧਿਆਤਮਕ ਰਮਜ਼ ਨੂੰ ਸਮਝਣ ਲਈ ਰੂਪਕ, ਉਪਮਾਨ ਆਦਿ ਸਾਰੇ ਦੇ ਸਾਰੇ

ਵਸਤੂ-ਜਗਤ ਵਿਚੋਂ ਲਏ ਗਏ ਹਨ ਤਾਂ ਕਿ ਅਨੁਭਵ ਦਾ ਸੰਚਾਰ ਸਰਲ, ਸੁਖੈਨ ਤੇ ਸੁਗਮ ਹੋ ਸਕੇ।

ਗੁਰੂ ਨਾਨਕ ਬਾਣੀ ਵਿਚ ਸਭਿਆਚਾਰਕ ਰੰਗਤ ਵਾਲੇ ਨਾਰ-ਪ੍ਰਤੀਕ ਵਧੇਰੇ ਕਰਕੇ ਵਰਤੇ ਗਏ ਹਨ। ਸਮਾਜਿਕ ਸੰਦਰਭ ਵਿਚ ਦੁਖ-ਸੁਖ ਨਾਲ ਜੁੜੇ ਅਨੁਭਵ ਟੋਟੇ ਸਭ ਦੇ ਹਿੱਸੇ ਆਉਂਦੇ ਹਨ। ਇਸੇ ਕਰਕੇ ਬਾਣੀ ਵਿਚ ਸੁਹਾਗਣ-ਦੁਹਾਗਣ, ਕੰਤ ਮਹੇਲੀ ਤੇ ਛੁਟੜ ਆਦਿ ਦੇ ਰੂਪ ਵੀ ਆਪਣਾ ਸੁਰ ਉਚਾਰਦੇ ਹਨ। ਧਿਆਨ ਰਹੇ, ਸ਼ਾਦੀ ਤੋਂ ਪਹਿਲਾਂ ਕੁਆਰੀ ਕੰਨਿਆਂ ਹੋਣ ਵਾਲੇ ਪਤੀ ਲਈ ਜਿਗਿਆਸਾ ਰਖਦੀ ਹੈ। ਇਸਦਾ ਪ੍ਰਗਟਾਵਾ ਵੀ ਸਭਿਆਚਾਰ ਦਾ ਹੀ ਇਕ ਹਿੱਸਾ ਹੈ। ਸ਼ਿੰਗਾਰ ਭਗਤੀ ਤੇ ਵਿਜੋਗ ਭਗਤੀ ਵਿਚਲਾ ਨਾਇਕ ਸਦਾ ਰਬ ਆਪ ਹੈ। ਉਹ ਸਦਾ ਨਵਬਾਲਾ, ਪਿਰੁ ਰਲੀਆਲਾ, ਰੰਗੀਲਾ, ਸਾਜਨੜਾ, ਪ੍ਰੀਤਮ, ਸੁੰਦਰ ਆਦਿ ਹੈ। ਧਿਆਨ ਰਹੇ, ਇਹ ਪ੍ਰਗਟਾਵਾ ਵੀ ਸਭਿਆਚਾਰਕ ਹੈ। ਕੁਲ ਮਿਲਾਕੇ, ਇਹ ਕਿਹਾ ਜਾ ਸਕਦਾ ਹੈ, ਸਾਮਾਜਿਕ ਸ਼ੰਦਰਭਾਂ ਰਾਹੀਂ ਅਧਿਆਤਮਕ ਉਚਾਣ ਦੀ ਸਮਝ ਜ਼ਰਾ ਜਲਦੀ ਆ ਸਕਦੀ ਹੈ। ਇਸੇ ਲਈ ਸਾਮਾਜਿਕਤਾ ਦਾ ਅਧਿਆਤਮੀਕਰਣ ਕਰ ਦਿੱਤਾ ਗਿਆ ਹੈ। ਅਧਿਆਤਮਕ ਧਿਰ ਗਿਆਨ ਮੂਲਕ ਹੁੰਦੀ ਹੈ ਤੇ ਇਸਦਾ ਸੁਨੇਹਾ ਲੋਕਾਂ ਲਈ ਹੁੰਦਾ ਹੈ ਪਰ ਇਹ ਆਪ ਪਰਮ ਸੱਤਾ ਨਾਲ ਜੁੜੀ ਹੁੰਦੀ ਹੈ। ਅਰੂਪ ਰਬ ਨੂੰ ਰੂਪਵਾਨ ਸਾਧਕ ਮਨੁੱਖੀ ਅਨੁਭਵ ਰਾਹੀਂ ਹੀ ਪਾ ਸਕਦਾ ਹੈ। ਬਾਣੀਕਾਰਾਂ ਨੇ ਸਮਾਜਕ-ਸੰਸਥਾ ਨੂੰ ਅਧਿਆਤਮਕ-ਮਾਡਲ ਮੰਨਕੇ ਆਪਣੇ ਆਪ ਨਾਲ ਅਨੇਕ ਮੁਖ ਪੜਨਾਂਵ ਆਦਿ ਜੋੜ ਲਏ ਹਨ। ਉਦਾਹਰਣ ਲਈ :

(੧) ਗੁਣਵੰਤੀ ਗੁਣ ਵੀਥਰੈ ਅਉਗਣਵੰਤੀ ਝੂਰਿ
ਜੇ ਲੋੜਹਿ ਵਰੁ ਕਾਮਣੀ ਨਹ ਮਿਲਿਐ ਪਿਰ ਕੂਰਿ
(ਆਦਿ ਗ੍ਰੰਥ ਪੰਨਾ ੧੭)

(੨) ਜਾਇ ਪੁਛਹੁ ਸੁਹਾਗਣੀ ਤੁਸੀ ਰਾਵਿਆ ਕਿਨੀ ਗੁਣੀ
ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ
ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ
(ਆਦਿ ਗ੍ਰੰਥ ਪੰਨਾ ੧੭)

(੩) ਧ੍ਰਿਗ ਜੀਵਣ ਦੋਹਾਗਣੀ ਮੁਠੀ ਦੂਜੇ ਭਾਇ
ਕਲਰ ਕੇਰੀ ਕੰਧ ਜਿਉ ਅਹਨਿਸਿ ਕਿਰਿ ਢਹਿ ਪਾਇ
(ਆਦਿ ਗ੍ਰੰਥ ਪੰਨਾ ੧੮)

(੪) ਮੁੰਧੇ ਪਿਰ ਬਿਨੁ ਕਿਆ ਸੀਗਾਰ
ਦਰਿ ਘਰਿ ਢੋਈ ਨ ਲਹੈ ਦਰਗਹ ਝੂਠ ਖੁਆਰੁ
(ਆਦਿ ਗ੍ਰੰਥ ਪੰਨਾ ੧੮)

(੫) ਕੀ ਨੇ ਸੁਣੇਹੀ ਗੋਰੀਏ ਆਪਣ ਕੰਨੀ ਸੋਇ
ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ
(ਆਦਿ ਗ੍ਰੰਥ ਪੰਨਾ ੨੩)

ਸਪਸ਼ਟ ਹੈ, ਬਾਣੀਕਾਰ ਦਾ ਮੁਖ ਉਦੇਸ਼ ਤੇ ਰਬੀ ਰਾਹ 'ਤੇ ਤੁਰਨ ਵਾਲਿਆਂ ਨੂੰ ਸਦ ਕਰਮਾਂ ਲਈ ਸੁਚੇਤ ਕਰਕੇ ਪਿਰੁ ਰੀਸਾਲੂ ਨਾਲ ਮੇਲ ਕਰਨ ਦਾ ਰਾਹ ਦਿਖਾਉਣਾ ਹੈ ਪਰ ਸੰਬਾਦ (dialogue) ਸਭਿਆਚਾਰਕ-ਮੂਲਾਂ ਨੂੰ ਦ੍ਰਿੜ੍ਹ ਕਰਾਉਂਦਾ ਹੈ। ਬਾਣੀਕਾਰ ਦੀ ਦ੍ਰਿਸ਼ਟੀ ਨਾਰ-ਸੰਸਾਰ ਦੇ ਉਸ ਪਹਿਲੂ ਨਾਲ ਜੁੜੀ ਹੋਈ ਹੈ ਜਿਸਨੂੰ ਜਨ-ਜੀਵਨ ਵਿਚ ਪ੍ਰਵਾਨਗੀ ਪ੍ਰਾਪਤ ਹੈ। ਇਹਨਾਂ ਪੰਕਤੀਆਂ ਵਿਚ ਸੰਬੋਧਨੀ ਸ਼ਬਦ ਵੀ ਪ੍ਰਵਾਣਿਤ ਸੰਸਕ੍ਰਿਤੀ ਦੀ ਛਾਪ ਲਾਉਂਦੇ ਹਨ। ਜੇਹਾ ਕਿ ਗੁਣਵੰਤੀ, ਸੁਹਾਗਣੀ, ਦੋਹਾਗਣੀ, ਮੁੰਧ ਅਤੇ ਗੋਰੀ ਜਿਥੇ ਇਹ ਸ਼ਬਦ ਸਾਮਾਜਿਕ ਪ੍ਰਸੰਗ ਨੂੰ ਉਜਾਗਰ ਕਰਦੇ ਹਨ ਉਥੇ ਅਧਿਆਤਮਕ ਮੰਡਲ ਵਿਚ ਸਾਧਕ ਦੀਆਂ ਅੱਡੋ-ਅੱਡ ਅਵਸਥਾਵਾਂ ਦੇ ਸੂਚਕ ਵੀ ਹਨ।

ਗੁਰੂ ਨਾਨਕ ਬਾਣੀ ਵਿਚ ਭਗਤੀ ਦੇ ਵਿਜੋਗਾਤਮਕ ਪੱਖ ਨੂੰ ਬ੍ਰਿਹਣ ਦੇ ਪ੍ਰਤੀਕ ਰਾਹੀਂ ਉਜਾਗਰ ਕੀਤਾ ਗਿਆ ਹੈ :

(੧) ਮੁੰਧਿ ਰੈਣਿ ਦੁਹੇਲੜੀਆ ਜੀਉ ਨੀਂਦ ਨਾ ਆਵੈ
ਸਾ ਧਨ ਦੁਬਲੀਆ ਜੀਉ ਪਿਰ ਕੈ ਹਾਵੈ
ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ
(ਆਦਿ ਗ੍ਰੰਥ ਪੰਨਾ ੨੪੨)

(੨) ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ
ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ
ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ
ਨਹ ਨੀਂਦ ਆਵੈ ਪ੍ਰੇਮ ਭਾਵੈ ਸੁਣਿ ਬਿਨੰਤੀ ਮੇਰੀਆ
(ਆਦਿ ਗ੍ਰੰਥ ਪੰਨਾ ੨੪੩)

(੩) ਕਿਆ ਜਾਨਾ ਕਿਆ ਹੋਇਗਾ ਰੀ ਮਾਈ
ਹਰਿ ਦਰਸਨ ਬਿਨੁ ਰਹਨੁ ਨ ਜਾਈ। ਰਹਾਉ।
ਪ੍ਰੇਮ ਨ ਚਾਖਿਆ ਮੇਰੀ ਤਿਸ ਨ ਬੁਝਾਨੀ
ਗਇਆ ਸੁ ਜੋਬਨੁ ਧਨ ਪਛੁਤਾਨੀ
(ਆਦਿ ਗ੍ਰੰਥ ਪੰਨਾ ੩੫੭)

ਸ਼ੁਧ ਵਿਜੋਗਾਤਮਕ ਭਗਤੀ ਦੋ ਧਿਰਾਂ ਰਾਹੀਂ ਰੂਪਮਾਨ ਹੋਈ ਹੈ। ਪਹਿਲੀ ਧਿਰ ਪਿਰ ਹੈ ਤੇ ਦੂਸਰੀ ਧਨ। ਧਨ-ਪਿਰ ਦਾ ਸੰਗਮ ਕਿਵੇਂ ਹੋਵੇ ? ਉਪਰ ਅੰਕਿਤ ਬਾਣੀ-ਪਦ

ਪ੍ਰਗੀਤ-ਵਿਧੀ ਨੂੰ ਅਪਣਾਉਂਦੇ ਹਨ। ਪਹਿਲੀ ਧਿਰ ਦੂਸਰੀ ਧਿਰ ਨਾਲ ਵਾਰਤਾਲਾਪ ਕਰਦੀ ਹੈ ਤੇ ਪਾਠਕ ਤੀਜੇ ਤਿਹਾਕ ਵਾਂਗ ਦੋਹਾਂ ਦਾ ਸੰਬਾਦ ਸੁਣਦਾ ਹੈ। ਦੂਜੀ ਧਿਰ ਵਿਚ ਤੜਪ ਹੈ, ਲੋਚਾ ਹੈ, ਵਿਛੋੜੇ ਦਾ ਮਾਰਮਿਕ ਅਹਿਸਾਸ ਹੈ। ਪਹਿਲੀ ਧਿਰ ਮੂਕ ਹੈ, ਆਪਣੇ ਆਪ ਵਿਚ ਭਾਰੀ ਗਉਰੀ ਹੈ। ਇਹ ਇਕ ਤਰ੍ਹਾਂ ਦਾ ਇਕ ਪਾਤਰੀ ਸੰਬਾਦ ਹੈ। ਇਕ ਧਿਰ ਬੋਲ ਰਹੀ ਹੈ, ਦੂਸਰੀ ਖਮੋਸ਼ ਹੈ। ਇਹੋ ਪ੍ਰੇਮ ਦੀ ਸਰਬੋਤਮ ਅਵਸਥਾ ਹੈ। ਭਗਤੀ ਦੀ ਇਸ ਉਚੇਰੀ ਅਵਸਥਾ ਨੂੰ ਰੂਪਮਾਨ ਕਰਨ ਲਈ ਵਿਛੋੜਾ ਇਕ ਤਰ੍ਹਾਂ ਪ੍ਰੇਰਕ ਬਣਿਆ ਪਿਆ ਹੈ ਤੇ ਇਹਨਾਂ ਇਸਤ੍ਰੀ ਪ੍ਰਤੀਕਾਂ ਰਾਹੀਂ ਸਾਧਕ ਦੀ ਤੀਬਰ ਲੋਚਾ ਰੂਪਮਾਨ ਕੀਤੀ ਗਈ ਹੈ।

ਗੁਰੂ ਨਾਨਕ ਦੀ ਪਾਰਦਰਸ਼ੀ ਨੀਝ ਸਭਿਆਚਾਰਕ ਮੁੱਲਾਂ ਦੀ ਚੀਰ ਫਾੜ ਵੀ ਕਰਦੀ ਹੈ। ਫ਼ਰੀਦ ਜੀ ਲਗਭਗ ਇਸ ਗੱਲ ਤੋਂ ਮੁਕਤ ਰਹੇ ਹਨ। ਸਮਾਜਿਕ ਵਰਤਾ ਵਿਚ ਔਰਤਾਂ ਨਾਲ ਨੀਵਾਂ ਭਾਵ ਜੁੜਿਆ ਹੋਇਆ ਸੀ। ਸੂਤਕ-ਪਾਤਕ, ਸੁੱਚ, ਭਿਟ, ਲਿੰਗ-ਭੇਦ ਕਰਕੇ ਪੁਰਖ ਪਰਧਾਨ ਸਮਾਜ ਵਿਚ ਔਰਤ ਨੂੰ ਦੁਜੈਲਾ ਸਥਾਨ ਮਿਲਦਾ ਰਿਹਾ ਹੈ। ਬਾਬੇ ਨਾਨਕ ਨੇ ਇਸਤ੍ਰੀ ਸਮਾਜ ਨਾਲ ਜੁੜੇ ਵਹਿਮਾਂ-ਭਰਮਾਂ ਦਾ ਖੰਡਨ ਕਰਕੇ ਉਸ ਦੀ ਅਸਲੀਅਤ ਨੂੰ ਉਘਾੜਿਆ ਹੈ। ਬ੍ਰਾਹਮਣੀ ਸਮਾਜ ਵਿਚ **ਮਾਸਕ-ਧਰਮ** ਦੇ ਦਿਨਾਂ ਵਿਚ ਔਰਤ ਨੂੰ ਅਪਵਿਤਰ ਮੰਨ ਕੇ ਚਉਕੇ ਵਿਚ ਨਹੀਂ ਸੀ ਵੜਨ ਦਿੱਤਾ ਜਾਂਦਾ। ਗੁਰੂ ਜੀ ਨੇ ਇਸ ਭਰਮ ਦਾ ਖੰਡਨ ਕੀਤਾ :

(ੳ) ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ
ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰ
ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ
ਸੂਚੇ ਸੇਈ ਨਾਨਕਾ ਜਿਨ ਮਨ ਵਸਿਆ ਸੋਇ

(ਆਦਿ ਗ੍ਰੰਥ ਪੰਨਾ ੪੭੨)

(ਅ) ਇਸੇ ਤਰ੍ਹਾਂ **ਸੂਤਕ** :
ਜੇ ਕਰ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ
ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ

(ਆਦਿ ਗ੍ਰੰਥ ਪੰਨਾ ੪੭੨)

(ੲ) **ਲਿੰਗ ਭੇਦ** ਕਰਕੇ ਔਰਤ ਦੀ ਭੰਡੀ
ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ

ਭੰਡਹੁ ਹੀ ਭੰਡੁ ਉਪਜੈ ਭੰਡੈ ਬਾਝੁ ਨਾ ਕੋਇ
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ

(ਪੰਨਾ ੪੭੩)

ਗੁਰੂ ਜੀ ਔਰਤ-ਦੇਹ ਦੀ ਪ੍ਰਕ੍ਰਿਤੀ ਨੂੰ ਦ੍ਰਿੜ੍ਹ ਕਰਾਉਂਦੇ ਹੋਏ ਉਸਨੂੰ ਸਾਮਾਜਿਕ ਉਚਤਾ ਪ੍ਰਦਾਨ ਕਰਦੇ ਹਨ। ਏਹ ਤਾਂ ਉਸਦਾ ਦੇਹੀ-ਧਰਮ ਹੈ ਉਹ ਅਪਵਿੱਤਰ ਕਿਵੇਂ ਹੋਈ? ਧਿਆਨ ਜੋਗ ਨੁਕਤਾ ਤਾਂ ਇਹ ਹੈ, ਗੁਰੂ ਨਾਨਕ ਜਿਥੇ ਸਮਾਜਿਕ ਪ੍ਰਬੰਧ ਵਿਚ ਔਰਤ ਜ਼ਾਤ ਨਾਲ ਹੁੰਦੇ ਵਿਤਕਰੇ ਪ੍ਰਤੀ ਅਵਾਜ਼ ਉਠਾਉਂਦੇ ਹਨ ਉਥੇ ਇਸਨੂੰ ਇਸਦੇ ਗ਼ਲਤ ਵਿਹਾਰ ਲਈ ਤਾੜਨਾ ਵੀ ਕਰਦੇ ਹਨ :

- ਗਲੀ ਅਸੀ ਚੰਗੀਆ ਆਚਾਰੀ ਬੁਰੀਆਹ
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ
ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ
ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ
ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗ ਮਿਲਾਹ

(ਆਦਿ ਗ੍ਰੰਥ ਪੰਨਾ ੮੫)

- ਭੋਲਾਵੜੈ ਭੁਲੀ ਭੁਲਿ ਭੁਲਿ ਪਛੋਤਾਣੀ
ਪਿਰਿ ਛੋਡਿਅੜੀ ਸੁਤੀ ਪਿਰ ਕੀ ਸਾਰ ਨਾ ਜਾਣੀ

(ਆਦਿ ਗ੍ਰੰਥ ਪੰਨਾ ੧੧੧੧)

ਪਿਰਿ ਛੋਡੀ ਸੁਤੀ ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ
ਕਾਮ ਕ੍ਰੋਧਿ ਅਹੰਕਾਰ ਵਿਗੁਤੀ ਹਉਮੈ ਲਗੀ ਤਾਤੇ

(ਆਦਿ ਗ੍ਰੰਥ ਪੰਨਾ ੧੧੧੦-੧੧੧੩)

-- ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ
ਸਾ ਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ

(ਆਦਿ ਗ੍ਰੰਥ ਪੰਨਾ ੧੦੦੮-੧੦੧੬)

ਜ਼ਾਹਿਰ ਹੈ, ਗੁਰੂ ਨਾਨਕ ਦੇਵ ਇਸਤ੍ਰੀ ਜਾਤ ਨਾਲ ਜੁੜੇ ਛੋਟੇ ਵਿਹਾਰ ਦੇ ਖੰਡਨ ਵਿਚ ਜਿਥੇ ਅਵਾਜ਼ ਬੁਲੰਦ ਕਰਦੇ ਹਨ ਉਥੇ ਇਸਤ੍ਰੀ ਨੂੰ ਆਪਣੀ ਵਾਸਤਵਿਕ ਪਛਾਣ ਕਰਨ ਲਈ ਵੀ ਝੰਜੋੜਦੇ ਹਨ ਹਾਲਾਂਕਿ ਇਹ ਸਪਸ਼ਟ ਹੈ ਕਿ ਬਾਣੀ ਵਿਚ ਨਾਰ ਵਿਸ਼ੇਸ਼ ਨਹੀਂ ਸਗੋਂ ਇਹਨਾਂ ਪ੍ਰਤੀਕਾਂ ਰਾਹੀਂ ਜਨ ਸਾਧਾਰਣ ਨੂੰ ਵੀ ਉਪਦੇਸ਼ ਦਿਤਾ ਗਿਆ ਹੈ।

ਜੁਗਗਰਦੀ ਦੇ ਸਮੇਂ ਜ਼ੁਲਮ ਤੇ ਵਹਿਸ਼ਤ ਦੀ ਸ਼ਿਕਾਰ ਔਰਤ ਵਧੇਰੇ ਕਰਕੇ ਹੁੰਦੀ ਹੈ। ਗੁਰੂ ਜੀ ਭਾਵੇਂ ਇਸ ਦੁਖ ਤੋਂ ਬਚਣ ਦੇ ਕਾਰਣਾਂ ਨੂੰ ਸਪਸ਼ਟ ਕਰਦੇ ਹੋਏ ''ਅਗੋ ਦੇ ਜੇ

ਚੇਤੀਏ ਤਾ ਕਾਇਤ ਮਿਲੈ ਸਜਾਇ'' ਵੀ ਕਹਿੰਦੇ ਹਨ ਪਰ ਤਾਂ ਵੀ ਉਹਨਾਂ ਦੀ ਹਮਦਰਦੀ ਨਾਰ-ਜਗਤ ਨਾਲ ਵਧੇਰੇ ਕਰਕੇ ਹੈ :

ਜਿਨਿ ਸਿਰਿ ਸੋਹਨਿ ਪਟੀਆ ਮਾਂਗੇ ਪਾਇ ਸੰਧੂਰੁ
ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚ ਆਵੈ ਧੂੜਿ
ਮਹਲਾ ਅੰਦਰ ਹੋਦੀਆ ਹੁਣ ਬਹਣਿ ਨ ਮਿਲਨਿ ਹਦੂਰਿ ।
(ਆਦਿ ਗ੍ਰੰਥ ਪੰਨਾ ੪੧੭)

ਗੁਰੂ ਨਾਨਕ ਨਾਰੀ ਹੁਸਨ ਨੂੰ ਆਕਰਸ਼ਣ-ਵਿਕਰਸ਼ਣ ਜੁਗਤ ਰਾਹੀਂ ਪੇਸ਼ ਕਰਦੇ ਹਨ। ਸਾਰਾ ਸੰਸਾਰ ਇਸ ਹੁਸਨ ਦੇ ਬੰਧਨ ਤੋਂ ਮੁਕਤ ਨਹੀਂ ਹੁੰਦਾ ਪਰ ਗੁਰੂ ਜੀ ਇਕੋ ਵੇਲੇ ਆਕਰਸ਼ਣ ਤੇ ਵਿਕਰਸ਼ਣ ਦਾ ਅਹਿਸਾਸ ਕਰਾਉਂਦੇ ਹਨ :

- ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ
ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ
(ਆਦਿ ਗ੍ਰੰਥ ਪੰਨਾ ੫੫੭)

.............

ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ
ਨਾ ਮੁਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹ
ਜੋ ਸਹਿ ਕੰਠਿ ਨ ਲਗੀਆ ਜਲਨੁ ਸੇ ਬਾਹੁੜੀਆਹ
(ਆਦਿ ਗ੍ਰੰਥ ਪੰਨਾ ੫੫੭)

- ਉਤੰਗੀ ਪੈਓਹਰੀ ਗਹਿਰੀ ਗੰਭੀਰੀ
ਸਸੁੜਿ ਸੁਹੀਆ ਕਿਵ ਕਰੀ ਨਿਵਣੁ ਨ ਜਾਇ ਥਣੀ
ਗਚੁ ਜਿ ਲਗਾ ਗਿੜਵੜੀ ਸਖੀਏ ਧਉਲਹਰੀ
ਸੇ ਭੀ ਢਹਿੰਦੇ ਡਿਠ ਮੈ ਮੁੰਧ ਨ ਗਰਬੁ ਥਣੀ
(ਆਦਿ ਗ੍ਰੰਥ ਪੰਨਾ ੧੪੧੦)

ਸੰਖੇਪ ਵਿਚ, ਇਹ ਕਿਹਾ ਜਾ ਸਕਦਾ ਹੈ ਗੁਰੂ ਨਾਨਕ ਦੇਵ ਦੇ ਨਜ਼ਰੀਏ ਦਾ ਘੇਰਾ ਬੜਾ ਵਿਸ਼ਾਲ ਹੈ ਉਹ ਇਸਤ੍ਰੀ ਜ਼ਾਤ ਦਾ ਸਭਿਆਚਾਰਕ ਸੰਦਰਭ, ਚਾਹੇ ਸੁਖ ਚੈਨ ਜਾਂ ਸ਼ਾਂਤੀ-ਅਰਾਮ ਨਾਲ ਸੰਬੰਧਿਤ ਹੈ। ਚਾਹੇ ਵਿਛੋੜੇ ਦੀ ਤੜਪ ਨਾਲ, ਚਾਹੇ ਉਸ ਦੀ ਹੀਣ-ਦਸ਼ਾ ਨਾਲ, ਚਾਹੇ ਰਾਜਸੀ ਜੁਗ ਗਰਦੀ ਵੇਲੇ ਦੀ ਦੁਰਦਸ਼ਾ ਨਾਲ, ਚਾਹੇ, ਉਸਦੇ ਹੁਸਨ ਨਾਲ, ਚਾਹੇ ਉਸ ਦੀ ਵਾਸਤਵਿਕਤਾ ਨਾਲ। ਗੁਰੂ ਨਾਨਕ ਬੜਾ ਨਿਗਰ ਤੇ ਉਸਾਰੂ ਰੋਲ ਅਦਾ ਕਰਦੇ ਹਨ। ਉਹਨਾਂ ਦੀ ਪਕੜ ਬੜੀ ਪੀਡੀ ਤੇ ਗਹਿਰੀ ਹੈ। ਇੰਜ ਜਾਪਦਾ ਹੈ,

ਔਰਤ ਦੀ ਵਾਸਤਵਿਕ ਸਥਿਤੀ ਵੀ ਉਤਨੀ ਹੀ ਮਕਬੂਲ ਹੈ ਜਿਤਨੀ ਉਸਦੀ ਪ੍ਰਤੀਕਾਤਮਕ ਪ੍ਰਤੀਤੀ। ਨਾਰੀ-ਪ੍ਰੇਮ-ਪ੍ਰਤੀਕ ਅਧਿਆਤਮਕ ਅਨੁਭਵ ਲਈ ਕਾਰਗਰ ਸੰਚਾਰ-ਸਾਧਨ ਹੈ। ਸ਼ੇਖ਼ ਫ਼ਰੀਦ ਨੇ ਜਿਥੇ ਬਾਣੀ ਸਹਿਤ ਵਿਚ ਇਸਦੀ ਪਹਿਲੋਂ ਪਹਿਲ ਵਰਤੋਂ ਕੀਤੀ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਅਧਿਅਤਮਕ-ਅਨੁਭਵ ਦਾ ਪਰਪੱਕ ਸੰਚਾਰ-ਮਾਡਲ ਕਰਕੇ ਸਥਾਪਿਤ ਕਰ ਦਿੱਤਾ। ਬਾਬਾ ਫ਼ਰੀਦ ਸੁਹਾਗਣ-ਦੁਹਾਗਣ ਤੇ ਬ੍ਰਿਹਣ ਦੇ ਪ੍ਰਤੀਕ ਅਨੁਭਵ-ਸੰਚਾਰ ਲਈ ਵਰਤਦੇ ਹਨ। ਗੁਰੂ ਨਾਨਕ ਦੇਵ ਜੀਵਨ ਦੇ ਸਮੁੱਚੇ ਪਾਸਾਰ ਵਿਚ ਔਰਤ ਦੀ ਸਥਿਤੀ ਨੂੰ ਕੇਂਦਰਤ ਕਰਦੇ ਹੋਏ ਔਰਤ-ਜ਼ਾਤ ਦੇ ਅਨੇਕ ਮੁਖ ਪਾਸਰਾਂ ਨਾਲ ਝਾਤ ਪੁਆਉਂਦੇ ਹਨ। ਗੁਰੂ ਨਾਨਕ ਦੇਵ ਦੀ ਬਾਣੀ ਨਰ-ਨਾਰ ਪ੍ਰਤੀਕ ਨਾਲ ਭਰੀ ਪੂਰੀ ਹੈ। ਇਸ ਵਿਚ ਸਭਿਆਚਾਰਕ-ਪ੍ਰਤੀਕ, ਵਿਜੋਗਣ-ਪ੍ਰਤੀਕ, ਵੰਨਸੁਵੰਨ ਰਿਸ਼ਤਿਆਂ ਵਾਲੇ ਪ੍ਰਤੀਕ, ਵਹਿਮ-ਭਰਮ ਦੀ ਸ਼ਿਕਾਰ ਅਥਵਾ ਦਲਿਤ-ਔਰਤ ਪ੍ਰਤੀਕ, ਵਾਸਤਵਿਕਤਾ ਨਾਲ ਜੁੜੇ ਪ੍ਰਤੀਕ ਤੇ ਮਨ ਸਮਝਾਉਣੀ ਕਰਨ ਵਾਲੇ ਨਾਰੀ-ਪ੍ਰਤੀਕ ਸੰਘਣੀ ਮਾਤਰਾ ਵਿਚ ਹਨ। ਵਿਸ਼ਾਲ ਕਾਇਨਾਤ ਵਾਂਗ ਇਹ ਪ੍ਰਤੀਕ-ਸਿਰਜਣਾ ਬਾਣੀ ਦੇ ਆਰ-ਪਾਰ ਫੈਲੀ ਹੈ। ਹਰ ਹਾਲ ਵਿਚ ਸਾਧਾਰਣ ਨਾਰੀ-ਨਕਸ਼ ਉਜਾਗਰ ਹੁੰਦੇ ਹੋਏ ਪ੍ਰਭੂ ਵਿਚ ਸਮਾ ਜਾਂਦੇ ਹਨ।

ਦੋਹਾਂ ਬਾਣੀਕਾਰਾਂ ਦਾ ਨਜ਼ਰੀਆ ਔਰਤ ਜ਼ਾਤ ਵਲ ਆਦਰ ਵਾਲਾ ਹੈ। ਦੋਹਾਂ ਨੇ ਔਰਤ ਸੰਸਾਰ ਨਾਲ ਜੁੜੇ ਚੰਗੇ-ਮੰਦੇ ਵੇਰਵੇ ਪੇਸ਼ ਵੀ ਕੀਤੇ ਹਨ ਤੇ ਉਹਨਾਂ ਦਾ ਮੰਡਨ -ਖੰਡਨ ਵੀ। ਦੋਹਾਂ ਦਾ ਨਜ਼ਰੀਆ ਸੰਤੁਲਿਤ ਸਮਤੋਲ ਹੈ। ਖ਼ਬਰੇ ਤਾਹੀਉ ਹੀ ਉਹ ਆਪਣੀ ਭਗਤੀ-ਭਾਵਨਾ ਦਾ ਸੰਚਾਰ ਕਰਨ ਵੇਲੇ ਨਰ-ਨਾਰ ਪ੍ਰੇਮ-ਪ੍ਰਤੀਕ ਨੂੰ ਪ੍ਰਵਾਨ ਵੀ ਕਰਦੇ ਹਨ ਤੇ ਉਸ ਨੂੰ ਇਕ ਕਾਰਗਰ ਸਾਧਨ ਮੰਨਕੇ ਬਾਰੰਬਾਰ ਦੁਹਰਾਉਂਦੇ ਵੀ ਹਨ। ਇਹੋ ਉਹਨਾਂ ਦਾ ਨਾਰ-ਸੰਸਾਰ ਲਈ ਤੰਦਰੁਸਤ ਨਜ਼ਰੀਆ ਹੈ। ਮੱਧਕਾਲ ਵਿਚਲੀ ਨਾਰੀ-ਸਥਿਤੀ ਨੂੰ ਜੇ ਧਿਆਨ ਵਿਚ ਰਖਿਆ ਜਾਏ ਤਾਂ ਇਹਨਾਂ ਬਾਣੀਕਾਰਾਂ ਦਾ ਔਰਤ ਜ਼ਾਤ ਨਾਲ ਸਤਿਕਾਰ ਵਾਲਾ ਰਵੱਈਆ ਹੈ ਜੋ ਆਪਣੇ ਆਪ ਵਿਚ ਬੇਜੋੜ ਹੈ। ਗੁਰਬਾਣੀ ਤੇ ਸੰਤ-ਭਗਤ ਬਾਣੀ ਵਿਚ ਇਹ ਸੰਚਾਰ-ਮਾਡਲ ਸੁਲੱਭ ਵੀ ਹੈ ਤੇ ਸੌਖਾ ਵੀ। ਇਸ ਦਾ ਆਮ ਹੋਣਾ ਹੀ ਇਸਦਾ ਸਹਿਜ ਹੈ ਤੇ ਸਰਬ ਪਰਵਾਨਗੀ ਦੀ ਮੋਹਰ ਇਸ ਉਪਰ ਲਗਾਈ ਜਾ ਸਕਦੀ ਹੈ। ਗੁਰਬਾਣੀ, ਜਿਸ ਵਿਚ ਖ਼ੁਦ ਗੁਰੂ ਸਾਹਿਬਾਨ ਸੰਤ ਫ਼ਕੀਰ ਤੇ ਉਹਨਾਂ ਦਾ ਕਲਾਮ ਵੀ ਸ਼ਾਮਲ ਹੈ।

## -- 2 --

—ਪੰਜਾਬੀ ਸਾਹਿਤ ਵਿਚ ਨਾਰੀ ਸੰਕਲਪ

—ਗੁਰੂ ਮਹਿਲ—ਪਰੰਪਰਾ

—ਸਿੱਖ ਧਰਮ ਵਿਚ ਨਾਰੀ ਦੀ ਭੂਮਿਕਾ ਤੇ ਰੁਤਬਾ

—ਗੁਰੂ ਘਰ ਦੀਆਂ ਬੀਬੀਆਂ : ਪੰਜਾਬੀ ਸਭਿਆਚਾਰ ਨੂੰ ਦੇਣ

# ਪੰਜਾਬੀ ਸਾਹਿਤ ਵਿਚ ਨਾਰੀ ਸੰਕਲਪ

ਹਥਲੇ ਪੇਪਰ ਦਾ ਸਿਰਲੇਖ ਸਹਿਜੇ ਹੀ ਇਕ ਪੁੱਛਣਾ ਮੇਰੇ ਮਨ ਵਿਚ ਜਗਾ ਗਿਆ ਕਿ ਨਾਰੀ-ਸੰਕਲਪ ਹੀ ਕਿਉ ? ਨਰ-ਸੰਕਲਪ ਕਿਉ ਨਹੀਂ ? ਉਂਜ ਤਾਂ ਨਰ-ਨਾਰੀ ਦੋਵੇਂ ਹੀ ਸਾਹਿਤ-ਸਮਾਜ ਦੀ ਜਿੰਦ-ਜਾਨ ਹਨ। ਦੋਹਾਂ ਦਾ ਹੀ ਪਰੰਪਰਾ ਤੋਂ ਲੈ ਕੇ ਅਜਵੇਂ ਹੁਣ ਤਕ ਇਸ ਸਾਰੇ ਵਿਸਤਾਰ, ਪ੍ਰਸਾਰ ਅਤੇ ਪ੍ਰਾਪਤੀਆਂ ਵਿਚ ਭਰਪੂਰ ਜੋਗਦਾਨ ਹੈ। ਇੰਜ ਮਾਲੂਮ ਹੁੰਦਾ ਹੈ, ਨਾਰੀ-ਸਮਾਜ ਨਾਲ ਕੋਈ ਅਜੇਹੀ ਜ਼ਿਆਦਤੀ, ਬਦਸਲੂਕੀ ਜਾਂ ਅਣਗਹਿਲੀ ਹੁੰਦੀ ਰਹੀ ਹੈ। ਜਿਸਦਾ ਅਹਿਸਾਸ ਜਾਤੀ ਅਵਚੇਤਨ (Racial Unconscious) ਵਾਂਗ ਅਜ ਵੀ ਸਾਡੇ ਵਿਚ ਮੌਜੂਦ ਹੈ। ਇਸੇ ਕਰਕੇ ਗਾਹੇ-ਬ-ਗਾਹੇ ਇਹ ਸੁਣਨ ਵਿਚ ਆਉਂਦਾ ਹੈ ਕਿ ਨਾਰੀ ਦੀ ਸਮਾਜ ਨੂੰ ਦੇਣ, ਪੰਜਾਬੀ ਕਵਿਤਾ ਨੂੰ ਨਾਰੀ-ਦੇਣ ਜਾਂ ਪੰਜਾਬੀ ਸਾਹਿਤ ਵਿਚ ਇਸਤ੍ਰੀਆਂ ਦਾ ਜੋਗਦਾਨ ਆਦਿ। ਇਸਦਾ ਪਹਿਲਾ ਕਾਰਣ, ਸਾਡੇ ਵਿਚਲੀ ਗੁਨਾਹ-ਭਾਵਨਾ ਵੀ ਹੋ ਸਕਦੀ ਹੈ ਤੇ ਦੂਜਾ, ਸਾਡੀ ਸੁਹਿਰਦਤਾ। ਹਾਲ ਦੀ ਘੜੀ ਮੈਂ ਸਾਹਿਤ ਦੇ ਸਮੂਲੜੇ ਪ੍ਰਸੰਗ ਵਿਚ ਹੀ ਨਾਰੀ-ਸੰਕਲਪ ਨੂੰ ਸਮਝਣ ਦਾ ਉਪਰਾਲਾ ਕਰ ਰਹੀ ਹਾਂ।

ਮੈਨੂੰ ਬਹੁਤ ਤੀਖਣ ਅਹਿਸਾਸ ਹੈ, ਨਰ-ਮਦੀਨ ਇਕ ਦੂਜੇ ਵਰਗੇ ਨਹੀਂ। ਇਹਨਾਂ ਵਿਚਲਾ ਅੰਤਰ ਵੇਰਗੇਵੇਂ ਦਾ ਹੈ। ਨਰ ਅਤੇ ਮਦੀਨ ਦੀ ਆਪਸੀ ਤੁਲਨਾ ਨਾਂ ਸੰਗਤ ਹੈ, ਨਾ ਸ਼ੋਭਨੀਕ ਹੈ। ਨਰ ਅਤੇ ਮਦੀਨ ਇਕ ਦੂਜੇ ਦੇ ਬਰਾਬਰ ਨਹੀਂ ਇਕ ਦੂਜੇ ਤੋਂ ਵੱਖਰੇ ਹਨ। ਇਹਨਾਂ ਦੋਹਾਂ ਦੀ ਪ੍ਰਮਾਣੀਕਤਾ ਇਕ ਦੂਜੇ ਤੋਂ ਭਿੰਨ ਹੋਣ ਵਿਚ ਹੈ, ਸਮ ਹੋਣ ਵਿਚ ਨਹੀਂ। ਇਹਨਾਂ ਦੋਹਾਂ ਦੇ ਆਪੋ ਆਪਣੇ ਖੇਤਰ ਹਨ। ਨਰ ਜੇ ਸਰੀਰਕ ਬਲ ਦਾ ਸਾਖਿਆਤਕਾਰ ਹੈ ਤਾਂ ਨਾਰੀ ਕੋਮਲਤਾ ਦਾ ਬੰਬਾ। ਪੁਰਖ ਅਵੇਗ ਹੈ ਤਾਂ ਇਸਤਰੀ ਧੀਰਜ ਦੀ ਧਰਤੀ। ਦੋਵੇਂ ਇਕ ਦੂਜੇ ਦੇ ਪ੍ਰੇਰਕ ਅਤੇ ਪੂਰਕ ਹਨ। ਦੋਵੇਂ ਇਕ ਦੂਜੇ ਨੂੰ ਪ੍ਰਾਪਤ ਹੋਕੇ ਹੀ ਸੰਪੂਰਣ ਹੁੰਦੇ ਹਨ। ਸਗਲ ਲਲਿਤ ਕਲਾਵਾਂ ਦੀ ਪ੍ਰਮੁਖ ਪ੍ਰੇਰਣਾ-ਸ੍ਰੋਤ ਨਾਰੀ ਹੀ ਮੰਨੀ ਜਾਂਦੀ ਹੈ। ਪਰ ਧਿਆਨ ਰਹੇ, ਇਸ ਕਲਾ-ਸੰਸਾਰ ਨੂੰ ਮਾਂਜਣ ਸੁਆਰਣ ਵਿਚ ਮਰਦ ਦਾ ਵੀ ਪੂਰਾ ਪੂਰਾ ਹੱਥ ਹੈ। ਸੁਆਲ ਹੋ ਸਕਦਾ ਹੈ, ਜੇ ਸਾਹਿਤ ਲਲਿਤ-ਕਲਾ ਦੇ ਅੰਤਰਗਤ ਆਂਕਿਆ ਜਾਂਦਾ ਹੈ ਤਾਂ ਕੀ ਪੰਜਾਬੀ ਸਾਹਿਤ ਦੀ ਮੁਖ ਸ੍ਰੋਤ ਨਾਰੀ ਹੀ ਹੈ ? ਇਸ ਪ੍ਰਸ਼ਨ ਦਾ ਉਤਰ ਲੱਭਣ ਲਈ ਪੰਜਾਬੀ ਸਾਹਿਤ ਦਾ ਸਰਵੇਖਣ ਤਰਦੀ ਨਜ਼ਰੇ ਕਰਨਾ ਜ਼ਰੂਰੀ ਹੈ।

ਪੰਜਾਬੀ ਸਾਹਿਤ ਦੇ ਸਰਵੇਖਣ ਵਿਚ ਨਾਥ ਜੋਗੀਆਂ ਦਾ ਸਾਹਿਤ ਅਵਲ ਨੰਬਰ 'ਤੇ ਆਉਂਦਾ ਹੈ। ਇਸ ਸਾਹਿਤ ਦੀ ਪੰਜਾਬੀ ਵਿਚ ਕੋਈ ਬੱਝਵੀਂ ਧਾਰਾ ਨਿਰੰਤਰ ਰੂਪ ਵਿਚ ਨਜ਼ਰ ਨਹੀਂ ਆਉਂਦੀ। ਸੰਦੇਹ ਨਹੀਂ, ਇਕ ਦੁਕਾ ਰਚਨਾਵਾਂ ਵਿਅਕਤੀ ਵਿਸ਼ੇਸ਼ ਦੇ ਨਾਮ ਨਾਲ ਪੰਜਾਬੀ ਵਿਚ ਉਪਲਬਧ ਹਨ। ਨਾਥ ਸੰਪ੍ਰਦਾਇ ਵਿਚ ਸਿੱਧ, ਜੋਗੀ, ਯੋਗੀ, ਸਾਧੂ, ਸੰਤ, ਅਵਧੂ ਔਧੂ ਅਤੇ ਅਵਧੂਤ ਦੇ ਨਾਮ ਮੌਜੂਦ ਹਨ। ਇਸਦਾ ਇਕ ਅਰਥ ਇਹ ਵੀ ਕੱਢਿਆ ਜਾ ਸਕਦਾ ਹੈ ਕਿ ਥੋੜ੍ਹੇ ਬਹੁਤ ਫ਼ਰਕ ਨਾਲ ਨਾਥਾਂ ਦੀਆਂ ਅਠ ਕਿਸਮਾਂ ਹਨ। ਇਹ ਸਾਰੇ ਆਦਿ ਨਾਥ ਦੇ ਉਪਾਸ਼ਕ ਹਨ। ਇਹ ਜ਼ਰੂਰੀ ਨਹੀਂ ਕਿ ਇਹਨਾਂ ਸਾਰੀਆਂ ਸ਼੍ਰੇਣੀਆਂ ਨਾਲ ਸੰਬੰਧਿਤ ਵਿਅਕਤੀਆਂ ਨੇ ਕਾਵਿ-ਰਚਨਾ ਕੀਤੀ ਹੋਵੇ। ਕੁਝ ਵਿਦਵਾਨ ਨਾਥ ਅਤੇ ਸਿੱਧ ਮਤ ਵਿਚ ਅੰਤਰ ਨਹੀਂ ਕਰਦੇ। ਉਹਨਾਂ ਦੇ ਵਿਚਾਰ ਵਿਚ "ਸਿੱਧ ਦਾ ਅਰਥ ਹੈ-ਨਿਰਨੇ ਕੀਤਾ ਗਿਆ ਮਤ" ਇਹਨਾਂ ਦੇ ਮਤ ਵਿਚ ਨਾਥਾਂ ਦੇ ਕੁਝ ਆਗੂਆਂ ਨੇ ਆਪਣੀ ਯੋਗ ਸਾਧਨਾ ਰਾਹੀਂ ਕੁਝ ਸਿਧਾਂਤਾਂ ਨੂੰ ਸਿੱਧ ਕਰ ਲਿਆ। ਤੇ ਉਹੀਓ ਆਪਣੇ ਆਪ ਨੂੰ ਸਿੱਧ ਕਹਾਉਣ ਲਗ ਪਏ। ਹਾਲ ਦੀ ਘੜੀ ਏਨਾਂ ਤਾਂ ਸਪਸ਼ਟ ਹੀ ਹੈ ਪੰਜਾਬੀ ਵਿਚ ਨਾਥਾਂ ਅਤੇ ਸਿਧਾਂ ਦੇ ਨਾਮ ਹੇਠ ਰਲਵਾਂ-ਮਿਲਵਾਂ ਸਾਹਿਤ ਉਪਲਬਧ ਹੈ। ਦੂਸਰੇ ਸ਼ਬਦਾਂ ਵਿਚ ਇਹਨਾਂ ਦੋਹਾਂ ਦੀ ਆਪੋ ਆਪਣੀ ਨਿਵੇਕਲੀ ਸਾਹਿਤ ਧਾਰਾ ਦਾ ਪੰਜਾਬੀ ਵਿਚ ਅਭਾਵ ਹੈ।

ਸਿੱਧ ਨਾਥ ਸਾਹਿਤ ਦਾ ਮੂਲ ਪ੍ਰੇਰਣਾ-ਸ੍ਰੋਤ ਨਾਰੀ ਨਹੀਂ ਸਗੋਂ ਪ੍ਰਭੂ ਪਰਾਇਣਤਾ ਹੈ। ਇਹ ਲੋਗ ਸਾਧਕ ਕੋਟੀ ਵਿਚ ਆਉਂਦੇ ਹਨ। ਸਾਧਨਾ ਮਾਰਗ ਵਿਚ ਜੋ ਕੋਈ ਵੀ ਵਿਘਨਕਾਰੀ ਸਾਬਤ ਹੋਇਆ ਇਹਨਾਂ ਨੇ ਉਸ ਦਾ ਨਿਸ਼ੇਧ ਕੀਤਾ। ਇਸ ਸਾਹਿਤ ਵਿਚ ਪ੍ਰਭੂ-ਪ੍ਰੀਤ ਤੇ ਉਪਦੇਸ਼ ਦਾ ਬੋਲਬਾਲਾ ਹੈ। ਕਦੇ ਕਦਾਈ ਉਹ ਇਸਤ੍ਰੀ ਪ੍ਰਤੀ ਨਿੰਦਣੀ ਜਾਂ ਭੰਡਣੀ ਸੁਰ ਵੀ ਅਲਾਪਦੇ ਹਨ। ਇਸ ਸਾਹਿਤ ਵਿਚ ਪੇਸ਼ ਹੋਈ ਨਾਰੀ ਵਿਸ਼ੇਸ਼ ਨਹੀਂ। ਸਗੋਂ ਨਾਰੀ-ਜਗਤ ਨਾਲ ਜੁੜਕੇ ਜੋ ਸਾਧਕ ਜਨ ਆਪਣੇ ਉਦੇਸ਼ ਵਿਚ ਸਫ਼ਲ ਨਹੀਂ ਹੁੰਦੇ ਉਹ ਨਿਰਾਸ਼ਾ ਵਸ ਨਾਰੀ ਦਾ ਤ੍ਰਿਸਕਾਰ ਕਰਨ ਲਗ ਜਾਂਦੇ ਹਨ। ਹਾਲਾਂ ਕਿ ਕਸੂਰ ਨਾਰੀ ਦਾ ਨਹੀਂ ਉਹਨਾਂ ਦੀ ਮਨੋਬਿਰਤੀ ਦਾ ਹੈ ਜੋ ਇਕਾਗਰ ਨਹੀਂ ਰਹਿ ਸਕੀ। ਦਰਅਸਲ, ਨਾਥ-ਸਿੱਧ ਬਾਣੀ ਵਿਚ ਨਾਰੀ-ਨਿੰਦਿਆ ਇਕ ਖ਼ਾਸ ਤਰ੍ਹਾਂ ਦੇ ਕ੍ਰੋਧ ਤੇ ਨਿਰਾਸ਼ਾ ਵਿਚੋਂ ਪੈਦਾ ਹੋਈ ਹੈ। ਇਸ ਸਾਹਿਤ ਵਿਚ ਗੋਰਖ ਨਾਥ ਪ੍ਰਮੁਖ ਸਾਹਿਤਕਾਰ ਹੈ। ਉਸਨੇ ਉਚਾਰਿਆ ਹੈ :

— ਬਿੰਦ ਔਰ ਭਗ ਬਾਘਣਿ ਔਰੇ, ਬਿਨ ਦਾਤਾ ਜਗ ਖਾਇਆ।<br>
ਪ੍ਰਾਣ ਪੁਰਖ ਕਾ ਮਰਮ ਨ ਪਾਇਆ, ਛੋਡਿ ਬਿਗੂਤੇ ਮਾਇਆ।<br>
— ਸਵਾਮੀ ਕਾਚੀ ਬਾਈ ਕਾਚਾ ਜਿੰਦ<br>
ਮਹਲ ਕੀ ਜਬ ਖਬਰ ਪਾਈ ਸੋਧ ਲੀਨੋ ਪ੍ਰਾਣ ਬਾਈ

ਬਾਧਿਣੀ ਜਿੰਦ ਲੇਈ ਬਾਘਿਨੀ ਬਿੰਦੀ ਲੇਈ
ਬਾਘਿਣੀ ਹਮਾਰੀ ਕਾਇਆ
ਮਾਇਆ ਜੋਰ ਕਹਾਵੇ ਠਾਕਰ
ਮਾਇਆ ਗਏ ਕਹਾਵੇ ਚਾਕਰ
ਸੁਨਰੋਂ ਬਾਬਾ ਚੁਨੀਆ ਮੁਨੀਆ
ਉਲਟ ਭੇਦ ਸੋ ਉਲਟੀ ਦੁਨੀਆ੧।

ਜ਼ਾਹਿਰ ਹੈ, ਨਾਥ ਸਿੱਧ ਬਾਣੀ ਵਿਚ ਨਾਰੀ ਸਤਿਕਾਰ ਦਾ ਪਾਤਰ ਨਹੀਂ। ਇਹ ਲੋਕ ਔਰਤ ਨੂੰ ਹਕਾਰਤ ਦੀ ਨਜ਼ਰ ਨਾਲ ਵੇਖਦੇ ਹਨ। ਸਪਸ਼ਟ ਹੈ, ਸਿੱਧ ਨਾਥ—ਬਾਣੀ ਵਿਚ ਨਾਰੀ ਦਾ ਜ਼ਿਕਰ ਜਾਂ ਨਾਰੀ—ਪ੍ਰਤੀਕ ਦੋਵੇਂ ਹੀ ਸੰਤੁਲਿਤ ਦ੍ਰਿਸ਼ਟੀ ਵਾਲੇ ਨਹੀਂ।

ਹੁਣ ਸੁਆਲ ਹੋ ਸਕਦਾ ਹੈ, ਜੇ ਨਾਥਾਂ ਦੀ ਮੂਲ ਵਫ਼ਾ ਰਬ ਨਾਲ ਹੈ। ਜਗਤ ਤੋਂ ਉਪਰਾਮ ਹੋਣ ਕਰਕੇ ਉਹਨਾਂ ਦੁਆਰਾ ਸਿਰਜਿਤ ਸਾਹਿਤ ਵਿਚ 'ਨਾਰੀ' ਨੂੰ ਸਹੀ ਸਨਮਾਨ ਨਹੀਂ ਮਿਲਿਆ। ਤਾਂ ਕੀ ਹੈ, ਕਿੱਸਾ ਕਾਵਿ ਵਿਚ 'ਨਾਰੀ' ਨੂੰ ਪੂਰਾ ਸਨਮਾਨ ਮਿਲਿਆ ਹੈ ? ਕਿੱਸਾ ਕਾਵਿ ਦੀ ਪ੍ਰਮੁਖ ਚੂਲ ਮਨੁੱਖੀ ਇਸ਼ਕ ਹੈ। ਇਸ ਵਿਚ ਨਾਇਕਾਵਾਂ ਦੀ ਭੂਮਿਕਾ ਦੋ ਰੰਗੀ ਹੈ। ਹੀਰ, ਸੋਹਣੀ, ਸਸੀ, ਸ਼ੀਰੀ, ਆਦਿ ਨਾਰੀ ਪਾਤਰਾਂ ਦਾ ਚਿੱਤਰਣ ਕਿੱਸਾਕਾਰਾਂ ਨੇ ਬੜੇ ਖਲੂਸ ਨਾਲ ਕੀਤਾ ਹੈ। ਇਹ ਸਾਰੀਆਂ ਵਫ਼ਾ ਦੀਆਂ ਪੁਤਲੀਆਂ, ਆਪਣੇ ਇਸ਼ਕ ਵਿਚ ਰਹੀਆਂ ਆਪਣੇ ਮਹਿਬੂਬਾਂ ਨੂੰ ਹੀ ਰਬ ਮੰਨਣ ਵਾਲੀਆਂ ਸਨ। ਇਹਨਾਂ ਨੇ ਇਸ਼ਕ ਵਿਚ ਆਪਣੀ ਕੁਲ ਦੀ ਮਾਨ—ਮਰਿਆਦਾ ਨੂੰ ਛਿਕੇ ਤੇ ਟੰਗ, ਮਾਪਿਆਂ ਦਾ ਤਕੜਾ ਵਿਰੋਧ ਕਰਕੇ ਸਥਾਪਿਤ ਕਦਰਾਂ—ਕੀਮਤਾਂ ਨੂੰ ਝੰਜੋੜਿਆ। ਇਹ ਇਕਤਰ੍ਹਾਂ ਆਮੁਹਾਰੇ ਵੇਗ ਵਿਚ ਵਹਿ ਤੁਰੀਆਂ। ਇਹਨਾਂ ਕਿੱਸਾਕਾਰਾਂ ਦੀ ਹਮਦਰਦੀ ਆਪਣੀਆਂ ਨਾਇਕਾਵਾਂ ਨਾਲ ਰਹੀ। ਉਸ ਸਮੇਂ ਜਿਹਨਾਂ ਘਰਾਂ ਵਿਚ ਇਹ ਜੰਮੀਆਂ – ਪਲੀਆਂ, ਉਹਨਾਂ ਦੇ ਮਾਪੇ, ਰਿਸ਼ਤੇਦਾਰ, ਸਮਾਜ ਵਿਚ ਵਿਆਪਕ ਸਭਿਆਚਾਰ ਤੇ ਉਸਦੀਆਂ ਕਦਰਾਂ—ਕੀਮਤਾਂ ਵੀ ਸਨ। ਕਿੱਸਾਕਾਰਾਂ ਦੇ ਸਾਹਮਣੇ ਵੀਰ—ਭਰਾ, ਮਾਵਾਂ—ਭੈਣਾਂ ਦੀ ਵਿਲਕਦੀ ਮਮਤਾ ਵੀ ਸੀ। ਕਿੱਸਾਕਾਰਾਂ ਨੇ ਇਹਨਾਂ ਸਾਰਿਆਂ ਦੀ ਤੁਲਨਾ ਵਿਚ ਵਿਅਕਤੀ ਵਿਸ਼ੇਸ਼ ਦੀ ਮੁਹੱਬਤ ਨੂੰ ਤਰਜੀਹ ਦਿੱਤੀ। ਇਸ ਤੋਂ ਸਾਫ਼ ਜ਼ਾਹਿਰ ਹੈ, ਕਿੱਸਾਕਾਰਾਂ ਨੇ ਨਾਰੀ ਵਿਸ਼ੇਸ਼ ਦੀ ਭਾਵੁਕਤਾ ਨੂੰ ਛੋਟਾ ਨਹੀਂ ਮੰਨਿਆ ਤੇ ਉਸਦੇ ਹੱਕੀ ਦੁਖ—ਦਰਦ ਨੂੰ ਯਥਾਸ਼ਕਤ ਪ੍ਰਵਾਨਗੀ ਦਿੱਤੀ।

1 ਹਿੰਦੀ ਵਿਸ਼ਵ ਕੋਸ਼, ਡਾ. ਨਗੇਦਰ ਨਾਥ ਬਸੂ, ਪੰਨਾ ੫੯੦, ਭਾਗ—੬ ਐਡੀਸ਼ਨ ੧੯੨੫

ਹੁਣ ਆਈ ਕਿੱਸਾ ਨਾਇਕਾਵਾਂ ਦੀ ਦੂਸਰੀ ਸ੍ਰੇਣੀ ਇਸ ਵਿਚ ਸਾਹਿਬਾਂ ਦਾ ਨਾਮ ਵਿਸ਼ੇਸ਼ ਹੈ। ਸਾਹਿਬਾਂ ਦਾ ਇਸ਼ਕ ਜਿਥੇ ਮਿਰਜ਼ੇ ਲਈ ਸੀ ਉਥੇ ਆਪਣੇ ਭਰਾਵਾਂ ਲਈ ਵੀ ਮਮਤਾ ਸੀ। ਉਹ ਮਮਤਾ ਤੇ ਇਸ਼ਕ ਵਿਚ ਉਲਝੀ ਫੈਸਲਾ ਹੀ ਨਾ ਕਰ ਸਕੀ ਕਿ ਤਰਜੀਹ ਕਿਸਨੂੰ ਦੇਵੇ ਤੇ ਹੋਣੀ ਉਹਦੇ ਮਹਿਬੂਬ ਨੂੰ ਲੈ ਗਈ।

ਸਾਰੇ ਕਿੱਸਾਕਾਰਾਂ ਵਿਚੋਂ ਦੋ ਕਿੱਸਾਕਾਰ ਅਜਿਹੇ ਹਨ : ਵਾਰਸ ਤੇ ਪੀਲੂ ਜਿਹਨਾਂ ਨੇ ਉਸ ਵੇਲੇ ਔਰਤ ਜ਼ਾਤ ਦੇ ਹੱਕ ਵਿਚ ਨਹੀਂ ਲਿਖਿਆ। ਇਸ ਗੱਲ ਵਿਚ ਵੀ ਥੋੜ੍ਹਾ ਅੰਤਰ ਹੈ। ਵਾਰਸ ਨੇ ਆਪਣੀ ਨਾਇਕਾ ਹੀਰ ਦੇ ਮੁਖਾਲਫ਼ ਕੁਝ ਨਹੀਂ ਲਿਖਿਆ ਸਗੋਂ ਉਸਨੇ ਹੀਰ ਦੀ ਮੁਹੱਬਤ ਨੂੰ ਸਿਖਰ ਤੇ ਚੜ੍ਹਾ ਦਿੱਤਾ। ਇਸਦੇ ਉਲਟ ਔਰਤ—ਜ਼ਾਤ ਬਾਰੇ ਚੰਗਾ ਨਹੀਂ ਲਿਖਿਆ :

ਵਾਰਸ ਰੰਨ, ਤਲਵਾਰ, ਫ਼ਕੀਰ ਘੋੜਾ
ਚਾਰੇ ਥੋਕ ਇਹ ਕਿਸੇ ਦੇ ਯਾਰ ਨਹੀ।

ਦੂਜੇ ਪਾਸੇ, ਪੀਲੂ ਸ਼ਾਇਰ ਹੈ, ਉਸਨੇ ਔਰਤ—ਜ਼ਾਤ ਨੂੰ ਕੁਝ ਨਹੀਂ ਕਿਹਾ। ਉਸਦੀ ਹਮਦਰਦੀ ਆਪਣੇ ਨਾਇਕ ਮਿਰਜ਼ੇ ਨਾਲ ਹੈ। ਮਿਰਜ਼ੇ ਦੀ ਅੰਵਾਈ ਮੌਤ ਨੇ ਉਸ ਨੂੰ ਝੰਜੋੜਿਆ ਤੇ ਉਸਨੇ ਸਾਹਿਬਾਂ ਬਾਰੇ ਕੁਬਚਨ ਲਿਖੇ :

ਚੜ੍ਹਦੇ ਮਿਰਜ਼ੇ ਖਾਨ ਨੂੰ, ਜੱਟ ਵੰਝਲ ਦੇਂਦਾ ਮੱਤ
ਭੱਠ ਰੰਨਾਂ ਦੀ ਦੋਸਤੀ ਖੁਰੀਂ ਜਿਨ੍ਹਾਂ ਦੀ ਮੱਤ
ਹੱਸ ਹੱਸ ਲਾਉਂਦੀਆਂ ਯਾਰੀਆਂ, ਰੋ ਰੋ ਦਿੰਦੀਆਂ ਦੱਸ

ਕਿੱਸਾ ਕਾਵਿ ਦੇ ਬਹੁਤੇ ਕਿੱਸਾਕਾਰਾਂ ਨੇ ਜਿਥੇ ਨਾਇਕਾਵਾਂ ਦੇ ਪੱਖ ਪੂਰੇ ਉਥੇ ਕਿਸੇ ਇਕ ਅਧ ਨੇ ਖਿਲਾਫ਼ ਵੀ ਲਿਖ ਦਿੱਤਾ। ਪਰ ਬਹੁਤਾਤ ਵਿਚ ਨਾਰੀ ਜਜ਼ਬਿਆਂ ਦੀ ਤਰਜ਼ਮਾਨੀ ਹਮਦਰਦੀ ਨਾਲ ਹੋਈ ਅਜੇ ਕਿ ਉਸੇ ਇਕੋ ਵੇਲੇ ਉਹਦੀ ਮਾਂ ਵੀ ਇਕ ਔਰਤ ਸੀ, ਭੈਣਾਂ, ਭਾਬੀਆਂ ਵੀ ਔਰਤਾਂ ਸਨ। ਇਸ ਲਈ ਇਹ ਕਹਿਣਾ ਕਿ ਕਿੱਸਾ ਕਾਵਿ ਵਿਚ ਵੀ ਔਰਤ ਜ਼ਾਤ ਦਾ ਵਿਰੋਧ ਹੋਇਆ ਹੈ; ਠੀਕ ਨਹੀਂ ਜਾਪਦਾ। ਗੱਲ ਵਖਰੀ ਹੈ ਕਿ ਆਰਥਿਕ ਢਾਂਚੇ ਵਿਚ ਮਰਦ ਦੀ ਸਰਦਾਰੀ ਹੋਣ ਕਰਕੇ ਇਸਤ੍ਰੀ ਹਮੇਸ਼ਾਂ ਦੁਜੈਲੀ ਥਾਂ ਤੇ ਰਹੀ ਹੈ। ਉਸਨੂੰ ਸਮਾਜ ਵਿਚ ਮਰਦ ਦੇ ਮੁਕਾਬਲੇ ਵਿਚ ਪਹਿਲੀ ਪਦਵੀ ਨਹੀਂ ਮਿਲੀ।

ਹੁਣ ਵਾਰੀ ਆਉਂਦੀ ਹੈ, ਵਾਰ ਸਾਹਿਤ ਦੀ। ਵਾਰ ਸਾਹਿਤ ਵਿਚ ਮਰਦ ਦੀ ਮਰਦਾਨਗੀ ਨੂੰ ਬੋਲ ਮਿਲੇ ਹਨ। ਵਾਰ ਸਾਹਿਤ ਵਿਚ ਵਾਰਾਂ ਦੀਆਂ ਦੋ ਤਿੰਨ ਵੰਨਗੀਆਂ ਹਨ। ਉਹ ਲੋਕਵਾਰਾਂ ਜੋ ਅਧਿਆਤਮਕ ਵਾਰ—ਵੰਨਗੀ ਤੋਂ ਪਹਿਲੇ ਰਚੀਆਂ ਗਈਆਂ। ਇਹ ਸਦਾਚਾਰਕ ਮੁੱਲਾਂ ਨੂੰ ਦ੍ਰਿੜਾਉਣ ਵਾਲੀਆਂ ਹਨ ਤੇ ਇਸ ਵਿਚ ਵਾਰ—ਨਾਇਕ ਦੀ ਰੱਜਵੀਂ ਸੋਭਾ ਹੋਈ ਹੈ। ਦੂਸਰੀ ਤਰ੍ਹਾਂ ਦੀਆਂ ਅਧਿਆਤਮਕ ਵਾਰਾਂ ਹਨ ਜਿਹਨਾਂ ਦੀ

ਰਚਨਾਂ ਗੁਰੂ ਸਾਹਿਬਾਨ ਤੇ ਭਟਾਂ ਨੇ ਕੀਤੀ ਹੈ। ਇਹ ਗਿਣਤੀ ਵਿਚ ੨੨ ਹਨ। ਕਮਾਲ ਅਚਰਜ ਹੈ, ਇਹਨਾਂ ਵਾਰਾਂ ਦੇ ਦੋ ਵਿਰੋਧੀ ਜੁਟਾਂ ਵਿਚ ਨਾਰੀ ਪਾਤਰ ਪੇਸ਼ ਨਹੀਂ ਹੋਏ। ਇਹਦਾ ਪਹਿਲਾ ਜੁਟ ਪਾਰਬ੍ਰਹਮ ਆਪ ਹੈ, ਉਹ ਸਦਾ ਦਿਗ ਵਿਜਈ ਦੇ ਰੂਪ ਵਿਚ ਰੂਪਮਾਨ ਹੋਇਆ ਹੈ। ਉਸਦੀ ਮਹਿਮਾ ਦਾ ਸੁਰ ਖ਼ਾਸਾ ਉਚੇਰਾ ਹੈ। ਦੂਸਰੇ ਜੁਟ ਵਿਚ ਆਮ ਤੌਰ ਤੇ ਸਮਾਜਿਕ ਵਰਤਾਰੇ ਵਿਚ ਬੱਝੀ ਜੀਵਾਤਮਾ ਤਰ੍ਹਾਂ ਤਰ੍ਹਾਂ ਦੇ ਕਰਤਬ ਕਰਦੀ ਹੈ। ਉਹ ਬੰਧਨਾਂ ਵਿਚ ਬੰਨੀ ਸਾਰੀ ਅਉਧ ਵਿਹਾਕੇ ਹਾਰੇ ਹੋਏ ਵਿਅਕਤੀ ਦੀ ਤਰ੍ਹਾਂ ਦੁਨੀਆਂ ਤੋ ਜਾਂਦੀ ਹੈ। ਇਹਨਾਂ ਵਾਰਾਂ ਵਿਚ ਨਾਇਕ–ਖਲਨਾਇਕ ਦੀ ਹੋਂਦ ਸੰਕਲਪਕ ਹੈ। ਇਹਨਾਂ ਹੀ ਵਾਰਾਂ ਵਿਚੋਂ ਆਸਾ ਦੀ ਵਾਰ ਇਕ ਅਜੇਹੀ ਵਾਰ ਹੈ ਜਿਸ ਵਿਚ ਨਾਰੀ–ਸਮਾਜ ਨਾਲ ਜੁੜੀਆਂ ਕਈ ਸਮੱਸਿਆਵਾਂ ਨੂੰ ਛੋਹਿਆ ਗਿਆ ਹੈ। ਇਸਦਾ ਜ਼ਿਕਰ ਅਗੇ ਚਲਕੇ ਕੀਤਾ ਜਾਵੇਗਾ। ਗੁਰੂ ਕਾਲ ਵਿਚ ਹੀ ਦਸਮ ਗੁਰੂ ਨੇ ਚੰਡੀ ਦੀ ਵਾਰ ਪੰਜਾਬੀ ਵਿਚ ਲਿਖੀ ਹੈ। ਇਸ ਵਿਚ ਪੌਰਾਨਿਕ ਪਾਤਰ ਨਾਰੀ ਨਾਇਕਾ ਹੈ। ਦਸਮ ਗੁਰੂ ਨੇ ਚੰਡੀ ਦੀ ਬੀਰਤਾ ਦੀ ਮਹਿਮਾ ਪੁਰ ਖ਼ਲੂਸ ਕੀਤੀ ਹੈ।

ਸਟ ਪਈ ਜਮਧਾਣੀ ਦਲਾਂ ਮੁਕਾਬਲਾ।
ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ
ਚੰਡੀ ਰਾਕਸਿ ਖਾਣੀ ਵਾਹੀ ਦੈਂਤ ਨੂੰ
ਕੋਪਰ ਚੂਰ ਚਵਾਣੀ ਲਥੀ ਕਰਗ ਲੈ
ਪਾਖਰ ਤੁਰਾ ਪਲਾਣੀ ਰੜਕੀ ਧਰਤ ਜਾਇ
ਲੈਂਦੀ ਅਘਾ ਸਿਧਾਣੀ ਸਿੰਗਾ ਧਉਲਦਿਆਂ
ਕੂਰਮ ਸਿਰ ਲਹਿਲਾਣੀ ਦੁਸ਼ਮਣ ਮਾਰਕੈ
ਵਢੇ ਗਨ ਤਿਖਾਣੀ ਮੂਏ ਖੇਤ ਵਿਚ
ਰਣ ਵਿਚ ਘੱਤੀ ਘਾਣੀ ਲੋਹੂ ਮਿਝ ਦੀ
ਚਾਰੇ ਜੁਗ ਕਹਾਣੀ ਚਲੱਗ ਤੇਗ਼ ਦੀ
ਬਿਧਣ ਖੇਡ ਵਿਹਾਣੀ ਮਹਖੇ ਦੈਤ ਨੂੰ।

ਚੰਡੀ ਨਾਇਕਾ ਦੇ ਰੂਪ ਵਿਚ ਇਤਨੀ ਖ਼ੂਬਸੂਰਤੀ ਨਾਲ ਉਭਾਰੀ ਗਈ ਹੈ ਕਿ ਇਸਦੀ ਹੋਰ ਮਿਸਾਲ ਪੰਜਾਬੀ ਸਾਹਿਤ ਵਿਚ ਨਹੀਂ ਮਿਲਦੀ। ਇਹ ਬ੍ਰਿਤਾਂਤ ਕਾਵਿ ਦਾ ਅਤਿ ਸੁੰਦਰ ਨਮੂਨਾ ਹੈ। ਇਸ ਵਿਚ ਮਨੁੱਖੀ ਗੁਣਾਂ ਦਾ ਬਖਾਨ ਨਹੀਂ। ਇਹ ਦੈਵੀ ਗੁਣਾਂ ਨਾਲ ਭਰਪੂਰ, ਬੀਰਤਾ ਦੀ ਮੁਜਸੱਮਾ, ਬਦੀ ਦਾ ਖੈ ਕਰਨ ਵਾਲੀ ਹੈ। ਚੰਡੀ ਦੀ ਵਾਰ ਵਿਚ ਨੇਕੀ–ਬਦੀ ਦਾ ਸੰਕਲਪ ਨਿਖਰ ਕੇ ਸਾਹਵੇ ਆਇਆ ਹੈ। ਸਾਫ਼ ਹੈ, ਦਸਮ ਗੁਰੂ ਨੇ ਨਾਰੀ–ਸਮਾਜ ਨਾਲ ਇਕ ਇਨਕਲਾਬੀ ਤੱਥ ਜੋੜ ਦਿੱਤਾ ਹੈ। ਚੰਡੀ ਦੀ ਵਾਰ ਨਾਰੀ ਜਗਤ ਦਾ ਇਕ ਸ਼ੋਭਨੀਕ ਕਾਂਡ ਹੈ। ਇਸੇ ਤੋਂ ਹੀ ਇਹ ਟੂਹ ਪ੍ਰਾਪਤ ਹੁੰਦੀ ਹੈ ਕਿ ਦਸਮ ਗੁਰੂ ਨਾਰੀ –ਜਗਤ ਨੂੰ ਆਦਰ ਦੀ ਦ੍ਰਿਸ਼ਟੀ ਨਾਲ ਦੇਖਦੇ ਹਨ।

ਵਾਰ—ਵੰਨਗੀ ਦਾ ਤੀਸਰਾ ਰੂਪ ਇਤਿਹਾਸਕ ਵਾਰਾਂ ਹਨ ਜਿਸ ਵਿੱਚ ਮਨੁੱਖ ਨਾਇਕ ਦੀ ਬਹਾਦਰੀ ਨੂੰ ਲਲਕਾਰਿਆ ਗਿਆ ਹੈ । ਇਸ ਵਾਰ ਵਿਚ ਨਾਇਕ—ਖਲਨਾਇਕ ਦੇ ਆਪਸੀ ਦਵੰਦ ਨੂੰ ਵੀ ਚਿਤਰਿਆ ਗਿਆ ਹੈ ਤੇ ਖਲਨਾਇਕ ਦੀ ਹਾਰ ਤੇ ਨਾਇਕ ਦੀ ਜਿੱਤ ਨੂੰ ਸਲਾਹਿਆ ਗਿਆ ਹੈ । ਪ੍ਰੋ:ਮੋਹਨ ਸਿੰਘ ਨੇ ਰਾਣੀ ਸਾਹਿਬ ਕੌਰ ਦੀ ਵਾਰ ਲਿਖ ਕੇ ਆਧੁਨਿਕ ਕਾਲ ਵਿਚ ਇਸਤ੍ਰੀ ਵਿਚਲੀ ਬਹਾਦਰੀ, ਸੂਝ, ਸਮਝ ਨੂੰ ਨਾ ਕੇਵਲ ਵਡਿਆਇਆ ਹੀ ਹੈ ਸਗੋਂ ਵਾਰ—ਰੂਪ ਰਾਹੀਂ ਇਸਤ੍ਰੀ ਦੀ ਬਹਾਦਰੀ ਨੂੰ ਪ੍ਰਮਾਣਿਕ ਰੂਪ ਵਿਚ ਸਵੀਕਾਰ ਕਰ ਲਿਆ ਹੈ । ਇਸ ਵਾਰ ਵਿਚ ਵੀ ਨਾਇਕਾ ਰਾਣੀ ਸਾਹਿਬ ਕੌਰ ਦੀ ਮਹਿਮਾ ਉਚੇ ਸੁਰ ਵਿਚ ਹੋਈ ਹੈ ।

ਕੁਲ ਮਿਲਾਕੇ, ਵਾਰ ਸਾਹਿਤ ਵਿਚ ਨਾਰੀ—ਪਾਤਰਾਂ ਨੂੰ ਅਣਗੌਲਿਆ ਨਹੀਂ ਗਿਆ । ਲੋਕ ਵਾਰ ਜਿਥੇ ਸਦਾਚਾਰੀ ਨਾਇਕ ਦੇ ਚਰਿੱਤਰ ਨੂੰ ਸਲਾਹੁੰਦੀ ਹੈ, ਉਥੇ ਅਧਿਆਤਮਕ ਵਾਰ ਨਾਰੀ ਪਾਤਰ ਰਾਹੀਂ ਦੈਵੀ ਗੁਣਾਂ ਨੂੰ ਉਭਾਰਦੀ ਹੈ । ਬੀਰ ਰਸੀ ਵਾਰ ਨਾਇਕਾ ਦਾ ਜੈਗਾਨ ਕਰਦੀ ਹੈ । ਇਸ ਵਿਚਾਰ ਤੋਂ ਵੀ ਇਹੋ ਨਤੀਜਾ ਨਿਕਲਦਾ ਹੈ ਕਿ ਵਾਰ—ਸਾਹਿਤ ਵਿਚ ਇਸਤ੍ਰੀ ਨੂੰ ਮਹੱਤਵਜੋਗ ਸਥਾਨ ਪ੍ਰਾਪਤ ਹੈ । ਪੰਜਾਬੀ ਸਾਹਿਤ ਵਿਚ ਸੂਫ਼ੀ ਕਾਵਿ—ਧਾਰਾ ਆਪਣਾ ਨਿਵੇਕਲਾ ਸਥਾਨ ਰਖਦੀ ਹੈ । ਧਿਆਨ ਰਹੇ, ਅਜੇਹੇ ਸੂਫ਼ੀ ਵੀ ਹਨ ਜਿਹਨਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਤੇ ਅਜੇਹੇ ਵੀ ਜਿਹਨਾਂ ਦਾ ਕਲਾਮ ਗੁਰੂ ਗ੍ਰੰਥ ਸਾਹਿਬ ਦਾ ਅੰਗ ਨਹੀਂ ਬਣ ਸਕਿਆ । ਇਹਨਾਂ ਵਿਚੋਂ ਸ਼ੇਖ ਫ਼ਰੀਦ ਦੀ ਬਾਣੀ ਜਿਸ ਵਿਚ ੪ ਸ਼ਬਦ ਤੇ ੧੧੨ ਸਲੋਕ ਹਨ, ਜੋ ਗੁਰੂ ਗ੍ਰੰਥ ਸਾਹਿਬ ਦਾ ਮੋਢੀ ਬਾਣੀਕਾਰ ਹੈ । ਸ਼ੇਖ ਫ਼ਰੀਦ ਨੇ ਉਮਰ ਦਾ ਲੰਮਾ ਅਰਸਾ ਅਲਾਹ ਦੀ ਬੰਦਗੀ ਵਿਚ ਗੁਜ਼ਾਰਿਆ ਹੈ । ਫ਼ਰੀਦ—ਬਾਣੀ ਦਾ ਇਕ ਲੜ ਮਉਲਾ ਦੀ ਬੰਦਗੀ ਨਾਲ ਇਕਸੁਰ ਹੈ ਤੇ ਦੂਸਰਾ, ਮੌਤ ਦੀ ਚੇਤਨਾ ਨਾਲ । ਫ਼ਰੀਦ—ਬਾਣੀ ਵਿਚ ਬੰਦਗੀ ਅਤੇ ਕਾਲ—ਚੇਤਨਾ ਇਕੋ ਤੋਲ ਤੁਲੀਆਂ ਹਨ । ਫ਼ਰੀਦ ਨਾ ਰਬ ਨੂੰ ਭੁੱਲਦਾ ਹੈ ਤੇ ਨਾ ਮੌਤ ਨੂੰ ਵਿਸਾਰਦਾ ਹੈ :

ਬੋਲੇ ਸ਼ੇਖ ਫ਼ਰੀਦ ਪਿਆਰੇ ਅਲਹੁ ਲਗੇ ।<br>
ਇਹ ਤਨੁ ਹੋਸੀ ਖਾਕੁ ਨਿਮਾਣੀ ਗੋਰ ਘਰੇ ।

ਕਮਾਲ ਤਾਂ ਇਹ ਹੈ ਸ਼ੇਖ ਫਰੀਦ ਰਬੀ ਬੰਦਗੀ ਰਾਹੀਂ ਮਉਲਾ ਦੇ ਵਸਲ ਨੂੰ ਪ੍ਰਾਪਤ ਹੋਣਾ ਚਾਹੁੰਦਾ ਹੈ ਤੇ ਉਸ ਪ੍ਰੇਮ—ਅਨੁਭੂਤੀ ਦਾ ਮਾਰਮਿਕ ਪ੍ਰਗਟਾਵਾ ਜਿਸ ਪ੍ਰਤੀਕ ਰਾਹੀਂ ਕੀਤਾ ਹੈ, ਉਹ ਹੈ, ਨਰ—ਨਾਰੀ—ਪ੍ਰਤੀਕ । ਨਾਰੀ ਪ੍ਰਤੀਕ ਦੀ ਸਰਬ ਪ੍ਰਥਮ ਵਰਤੋਂ ਬਾਬਾ ਫ਼ਰੀਦ ਨੇ ਕੀਤੀ ਹੈ :—

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ।<br>
ਬਾਵਲਿ ਹੋਈ ਸੋ ਸਹੁ ਲੋਰਉ ।

ਤੈ ਸਹਿ ਮਨ ਮਹਿ ਕੀਆ ਰੋਸੁ ।
ਮੁਝ ਅਵਗੁਨ ਸਹ ਨਾਹੀ ਦੋਸੁ ।

(ਸੂਹੀ, ਆਦਿ ਗ੍ਰੰਥ ਪੰਨਾ ੭੯੪)

ਇਸ ਬਾਣੀ–ਬੰਦ ਵਿਚ ਫ਼ਰੀਦ ਜੀ ਆਪਣੇ ਆਪ ਨੂੰ ਨਾਰ ਤੇ ਰਬੀ ਹੋਂਦ ਨੂੰ ਸ਼ਹੁ ਦੇ ਰੂਪ ਵਿਚ ਰੂਪਮਾਨ ਕਰਦੇ ਹਨ । ਇਸੇ ਪਦੇ ਰਾਹੀਂ ਸ਼ੇਖ਼ ਫ਼ਰੀਦ ਦੇ ਨਾਰ–ਨਜ਼ਰੀਏ ਦੀ ਥਹੁ ਵੀ ਲਗਦੀ ਹੈ । ਕੋਈ ਵੀ ਬੰਦਾ ਆਪਣੀ ਤੁਲਨਾ ਕਿਸੇ ਉਸ ਵਸਤੂ ਨਾਲ ਨਹੀਂ ਕਰਦਾ ਜਿਸਨੂੰ ਉਹ ਦਿਲੋਂ ਚੰਗਾ ਨਾ ਸਮਝਦਾ ਹੋਵੇ । ਫ਼ਰੀਦ ਜੀ ਦਾ ਨਜ਼ਰੀਆ ਆਪਣੇ ਆਪ ਵਿਚ ਮਹੱਤਵਯੋਗ ਹੈ । ਫ਼ਰੀਦ–ਬਾਣੀ ਵਿਚ ਸੁਹਾਗਣ ਨਾਰ ਦਾ ਪ੍ਰਤੀਕ ਵਧੇਰੀ ਮਾਤਰਾ ਵਿਚ ਸਿਰਜਿਆ ਗਿਆ ਹੈ :

– ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ।
ਜਿਨਾ ਨਾਉ ਸੁਹਾਗਣੀ ਤਿਨਾ ਝਾਕ ਨ ਹੋਰ ।

(੧੧੪, ਸਲੋਕ)

– ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ।
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ।
– ਤੈ ਸਾਹਿਬ ਕੀ ਮੈ ਸਾਰ ਨ ਜਾਨੀ ।
ਜੋਬਨੁ ਖੋਇ ਪਾਛੈ ਪਛੁਤਾਨੀ । ਰਹਾਉ ।
– ਕਾਲੀ ਕੋਇਲ ਤੂ ਕਿਤ ਗੁਨ ਕਾਲੀ ।
ਅਪਨੇ ਪ੍ਰੀਤਮ ਕੈ ਹਉ ਬਿਰਹੈ ਜਾਲੀ ।

(ਪੰਨਾ ੭੯੪)

ਸੰਖੇਪ ਵਿਚ, ਫਰੀਦ–ਬਾਣੀ ਵਿਚ ਔਰਤ ਜਗਤ ਨਾਲ ਸੰਬੰਧਿਤ ਤਿੰਨ ਰੂਪਕ ਆਉਂਦੇ ਹਨ । ਪਹਿਲਾ, ਸੁਹਾਗਣ, ਦੂਸਰਾ ਬ੍ਰਿਹਨ, ਤੀਸਰਾ ਦੁਹਾਗਣ ।

ਇਥੇ ਦੁਹਾਗਣ ਦੀ ਵਰਤੋਂ ਤੱਥ ਵਾਂਗ ਹੋਈ ਹੈ, ਤ੍ਰਿਸਕਾਰ ਭਾਵਨਾ ਨਾਲ ਨਹੀਂ। ਅੰਤ ਵਿਚ, ਇਹ ਕਿਹਾ ਜਾ ਸਕਦਾ ਹੈ, ਸ਼ੇਖ ਫਰੀਦ ਦਾ ਨਜ਼ਰੀਆ ਔਰਤ ਪ੍ਰਤੀ ਆਦਰ ਵਾਲਾ ਹੈ । ਉਹ ਆਪਣੀ ਮਨੋਵੇਦਨਾ ਨੂੰ ਨਾ ਕੇਵਲ ਨਾਰੀ–ਪ੍ਰਤੀਕ ਰਾਹੀਂ ਰੂਪਮਾਨ ਹੀ ਕਰਦੇ ਹਨ ਸਗੋਂ ਇਸਤ੍ਰੀ ਜ਼ਾਤ ਪ੍ਰਤੀ ਆਦਰ ਦੀ ਭਾਵਨਾ ਜ਼ਾਹਿਰ ਕਰਦੇ ਹਨ । ਫ਼ਰੀਦ ਬਾਣੀ ਵਿਚ ਵਿਆਹੁਤਾ ਨਾਰ ਦੀ ਪ੍ਰਤੀਕ–ਸਿਰਜਣਾ ਨੂੰ ਬੋਲ ਮਿਲੇ ਹਨ ਜਿਸ ਰਾਹੀਂ ਸਹਿਜੇ ਹੀ ਸਮਾਜਿਕ ਪ੍ਰਵਾਣਿਤ ਕਦਰਾਂ ਕੀਮਤਾਂ ਨੂੰ ਪ੍ਰਵਾਨਗੀ ਪ੍ਰਾਪਤ ਹੋਈ ਹੈ ।

ਸੂਫੀ ਸਾਹਿਤ, ਪੰਜਾਬੀ ਸਾਹਿਤ ਵਿਚ ਨਿਵੇਕਲੀ ਨੁਹਾਰ ਵੀ ਰਖਦਾ ਹੈ । ਇਸਦੇ ਪੰਜਾਬੀ ਵਿਚ ਸਰਬ ਪ੍ਰਥਮ ਬਾਣੀਕਾਰ ਬਾਬਾ ਫ਼ਰੀਦ ਜੀ ਹਨ । ਫ਼ਰੀਦ ਜੀ ਤੋਂ ਇਲਾਵਾ

ਸ਼ਾਹ ਹੁਸੈਨ, ਬੁਲ੍ਹੇਸ਼ਾਹ, ਵਜੀਦ, ਅਲੀ ਹੈਦਰ, ਬਾਹੂ ਆਦਿ ਸ਼ਾਇਰਾਂ ਦਾ ਨਾਮ ਸੂਫ਼ੀ ਕਲਾਮ ਵਿਚ ਵਿਸ਼ੇਸ਼ ਹੈ । ਇਹਨਾਂ ਸਾਰਿਆਂ ਦੇ ਕਲਾਮ ਵਿਚ ਨਾਰੀ ਚੇਤਨਾ ਉਦੋਂ ਹੀ ਰੂਪ ਧਾਰਦੀ ਹੈ ਜਦੋਂ ਉਹ ਭਗਤੀ ਭਾਵ—ਰਸ ਗੁਧੇ ਆਪਣੀ ਅਨੁਭੂਤੀ ਨੂੰ ਇਸਤ੍ਰੀ ਪ੍ਰਤੀਕ ਰਾਹੀਂ ਸਿਰਜਦੇ ਹਨ :—

—ਸਜਨ ਬਿਨ ਰਾਤੀ ਹੋਈਂ ਵਡੀਆਂ
ਮਾਸ ਝੜੇ ਝੜ ਪਿੰਜਰ ਹੋਇਆ
ਕੜਕਣ ਲਗੀਆਂ ਹਡੀਆਂ
ਇਸ਼ਕ ਛੁਪਾਇਆ ਛੁਪਦਾ ਨਾਹੀ
ਬਿਰਹੋਂ ਤਣਾਵਾਂ ਗਡੀਆਂ
ਕਹੈ ਹੁਸੈਨ ਫਕੀਰ ਨਿਮਾਣਾ
ਦਾਮਨ ਤੇਰੇ ਲਗੀਆਂ ।

(ਸ਼ਾਹ ਹੁਸੈਨ)

—ਹੋਰਨਾਂ ਨਾਲ ਹਸੰਦੀ ਖਿਡੰਦੀ ਸ਼ਾਹਾਂ ਤੋਂ ਘੁੰਘਟ ਕੇਹਾ
ਸ਼ਹੁ ਨਾਲ ਤੂੰ ਮੂਲ ਨਾ ਬੋਲੇ ਇਹ ਗੁਮਾਨ ਕਿਵੇਹਾ

(ਸ਼ਾਹ ਹੁਸੈਨ)

ਹੋਵਾਂ ਮੈਂ ਸਦਕੇ ਜੇ ਫੇਰ ਦੇਵੇ ਵਖਾਲੀ
ਮੈਂ ਭੁੱਲ ਗਈਆਂ, ਤੇਰੇ ਨਾਲ ਨਾ ਚਲੀਆਂ

(ਬੁਲੇਸ਼ਾਹ)

— ਘੜਿਆਲੀ ਦਿਉ ਨਿਕਾਲ ਨੀ
ਅਜ ਪੀ ਘਰ ਆਇਆ ਲਾਲ ਨੀ
ਘੜੀ ਘੜੀ ਘੜਿਆਲ ਵਜਾਵੇ
ਰੈਨ ਵਸਲ ਦੀ ਪਿਆ ਘਟਾਵੇ ।

(ਬੁਲ੍ਹੇ ਸ਼ਾਹ)

ਜ਼ਾਹਿਰ ਹੈ, ਸ਼ੇਖ ਫਰੀਦ ਨੇ ਜੋ ਨਰ—ਨਾਰ ਦੀ ਪ੍ਰਤੀਕ ਸਿਰਜਣਾ ਭਗਤੀ—ਭਾਵ ਦੀ ਪੇਸ਼ਕਾਰੀ ਲਈ ਕੀਤੀ ਉਸਦੀ ਅਨੁਸਾਰਤਾ ਪਰਵਰਤੀ ਸੂਫੀ ਸ਼ਾਇਰਾਂ ਨੇ ਆਪਣੇ ਕਲਾਮ—ਸਿਰਜਣਾ ਵਿਚ ਕੀਤੀ । ਸੂਫੀ ਸ਼ਾਇਰੀ ਵਿਚ ਨਰ—ਨਾਰ ਪ੍ਰਤੀਕ ਰਾਹੀਂ ਵੰਨ ਸਵੰਨ ਰੂਪਕ ਸਾਹਮਣੇ ਆਏ । ਮਿਸਾਲ ਵਜੋਂ ਉਪਰਲੇ ਚਾਰੇ ਕਾਵਿ—ਬੰਦ ਅਡੋ ਅੱਡ ਰੂਪਕਾਂ ਦਾ ਸਿਰਜਣ ਕਰਦੇ ਹਨ ਪਰ ਮੂਲ ਮੁੱਦਾ ਇਕੋ ਹੀ ਹੈ ਤੇ ਉਹ ਹੈ, ਰਬੀ ਬੰਦਗੀ। ਇਹਨਾਂ ਰੂਪਕਾਂ ਰਾਹੀਂ ਘਟੋ ਘਟ ਇਹ ਤੱਥ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਸੂਫ਼ੀ ਸ਼ਾਇਰੀ

ਵਿਚ ਇਸਤ੍ਰੀ ਨੂੰ ਹਕਾਰਤ ਨਾਲ ਨਹੀਂ ਦੇਖਿਆ ਤੇ ਨਾ ਹੀ ਉਸਨੂੰ ਮੰਦਾ ਬੋਲਿਆ ਗਿਆ ਹੈ।

ਹੁਣ ਵਾਰੀ ਆਉਂਦੀ ਹੈ, ਗੁਰਮਤਿ ਧਾਰਾ ਦੀ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਰਬੀ ਪ੍ਰੀਤ–ਭਾਵਨਾ ਨੂੰ ਪ੍ਰਗਟਾਉਣ ਹਿਤ ਨਰ – ਨਾਰ ਪ੍ਰਤੀਕ ਦੀ ਸਿਰਜਣਾ ਹੋਈ ਹੈ। ਧਿਆਨ ਰਹੇ, ਇਸ ਤੋਂ ਪਹਿਲਾਂ ਵਿਚਾਰ ਕੀਤੀ ਜਾ ਚੁੱਕੀ ਹੈ ਕਿ ਸੂਫੀ–ਕਾਵਿ ਵਿਚ ਬਾਬਾ ਫ਼ਰੀਦ ਨੇ ਪਹਿਲੋ ਪਹਿਲ ਇਸ ਪ੍ਰਤੀਕ ਨੂੰ ਸਿਰਜਿਆ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਨਾਰੀ–ਸੰਕਲਪ ਨਿਰੋਲ ਪ੍ਰਤੀਕ ਬਣਕੇ ਹੀ ਨਹੀਂ ਰਿਹਾ ਸਗੋਂ ਇਹਨਾਂ ਦੀ ਬਾਣੀ ਵਿਚ ਨਾਰੀ ਹੋਂਦ ਦੇ ਯਥਾਰਥ ਨੂੰ ਤਤਕਾਲੀ ਵਾਸਤਵਿਕਤਾ ਦੇ ਰੂਬਰੂ ਹੋਣਾ ਪਿਆ ਹੈ। ਇਸ ਨਾਲ ਸਥਾਪਿਤ ਸਮਾਜਿਕ ਕਦਰਾਂ ਕੀਮਤਾਂ ਦਾ ਖੰਡਨ–ਮੰਡਨ ਵੀ ਹੋਇਆ ਹੈ ਤੇ ਔਰਤ ਜ਼ਾਤ ਦੀ ਸੋਭਾ ਵੀ। ਇਸਤਰ੍ਹਾਂ ਗੁਰੂ ਨਾਨਕ ਬਾਣੀ ਵਿਚ ਨਾਰੀ ਦੀ ਅਸਲ ਤਸਵੀਰ ਰੂਪਮਾਨ ਹੋਈ ਹੈ :

ਬ੍ਰਾਹਮਣੀ ਸਮਾਜ ਵਿਚ ਮਾਸਿਕ ਧਰਮ ਦੇ ਦਿਨਾਂ ਵਿਚ ਔਰਤ ਨੂੰ ਅਪਵਿਤਰ ਮੰਨਕੇ ਚਉਕੇ ਵਿਚ ਨਹੀਂ ਸੀ ਜਾਣ ਦਿੱਤਾ ਜਾਂਦਾ ਤੇ ਇਹਨਾਂ ਦਿਨਾਂ ਵਿਚ ਉਹ ਸ਼ਰਮ ਦੀ ਮਾਰੀ ਬਾਹਰ ਹੀ ਬੈਠੀ ਰਹਿੰਦੀ ਸੀ। ਗੁਰੂ ਜੀ ਨੇ ਇਸ ਭਰਮ ਦਾ ਖੰਡਨ ਕੀਤਾ ਹੈ::

ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ ॥
ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥
ਸੂਚੇ ਏਹਿ ਨਾ ਆਖੀਅਹਿ ਬਹਨਿ ਜਿ ਪਿੰਡਾ ਧੋਇ ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥

ਆਦਿ ਗ੍ਰੰਥ ਪੰਨਾ ੪੭੨

– ਇਸੇ ਤਰ੍ਹਾਂ ਪ੍ਰਸੂਤ ਦੇ ਦਿਨਾਂ ਵਿਚ ਇਸਤਰੀ ਨੂੰ ਅਪਵਿਤਰ ਮੰਨਿਆ ਜਾਂਦਾ ਸੀ। ਚਾਲੀ ਦਿਨਾਂ ਬਾਅਦ ਸਾਰੇ ਘਰ ਨੂੰ ਸਾਫ਼ ਪਵਿੱਤਰ ਕਰਕੇ ਔਰਤ ਨੂੰ ਇਸ਼ਨਾਨ ਆਦਿ ਕਰਾਕੇ ਸਗਨਾਂ ਨਾਲ ਚੌਕੇ ਚਾੜਿਆ ਜਾਂਦਾ ਸੀ। ਗੁਰੂ ਜੀ ਨੇ ਸੂਤਕ ਦੀ ਅਪਵਿਤਰਤਾ ਦੇ ਭਰਮ ਨੂੰ ਤੋੜਿਆ ਹੈ :–

ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ।
ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ।
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ।
ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ।
ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ।
ਨਾਨਕ ਸੂਤਕੁ ਏਵ ਨ ਉਤਰੈ ਗਿਆਨ ਉਤਾਰੈ ਧੋਇ।

ਆਦਿ ਗ੍ਰੰਥ ਪੰਨਾ ੪੭੨

ਭੰਡਿ ਅਪਭ੍ਰੰਸ਼ ਦਾ ਸ਼ਬਦ ਹੈ ਜਿਸ ਦਾ ਅਰਥ ਹੈ, ਔਰਤ। ਮਾਲੂਮ ਹੁੰਦਾ ਹੈ, ਔਰਤ ਉਸ ਜ਼ਮਾਨੇ ਏਨੀ ਜ਼ਿਆਦਾ ਭੰਡੀ ਗਈ ਕਿ ਉਸਦਾ ਨਾਮ ਹੀ ਭੰਡਿ ਪੈ ਗਿਆ। ਉਸ ਨੂੰ ਸਮਾਜ ਵਿਚ ਦੁਜੈਲਾ ਸਥਾਨ ਮਿਲਣ ਲਗਾ। ਉਹ ਇਕ ਵਰਤੋਂ ਦੀ ਵਸਤੂ ਬਣ ਕੇ ਰਹਿ ਗਈ। ਗੁਰੂ ਨਾਨਕ ਦੇਵ ਜੀ ਨੇ ਔਰਤ ਨਾਲ ਜੁੜੇ ਕਾਰਜਾਂ ਦੇ ਵੇਰਵਾ ਕਰਕੇ ਇਹ ਨਿਚੋੜ ਕਢਿਆ ਕਿ ਉਹ ਕਿਸੇ ਵੀ ਤਰ੍ਹਾਂ ਕਿਸੇ ਦੂਜੇ ਬੰਦੇ ਨਾਲੋਂ ਘਟ ਨਹੀਂ :

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣ ਵਿਆਹੁ।
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ।
ਭੰਡਿ ਮੁਆ ਭੰਡਿ ਭਾਲੀਐ ਭੰਡਿ ਹੋਵੈ ਬੰਧਾਨੁ।
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।
ਭੰਡਹੁ ਹੀ ਭੰਡਿ ਊਪਜੈ ਭੰਡੈ ਬਾਝੁ ਨ ਕੋਇ।
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥

ਆਦਿ ਗ੍ਰੰਥ, ੪੭੩

ਇਸਤ੍ਰੀ ਤੋਂ ਹੀ ਸਾਰਾ ਸੰਸਾਰ ਪੈਦਾ ਹੁੰਦਾ ਹੈ। ਇਸਤ੍ਰੀ ਨਾਲ ਵਿਆਹ ਉਪਰੰਤ ਹੀ ਬੰਸ ਤੁਰਦੀ ਹੈ। ਜੇ ਇਕ ਔਰਤ ਮਰ ਜਾਏ ਤਾਂ ਦੂਸਰੀ ਸ਼ਾਦੀ ਫ਼ਿਰ ਔਰਤ ਨਾਲ ਹੀ ਕਰਨੀ ਪੈਂਦੀ ਹੈ। ਇਸਤਰੀ ਇਕ ਤਰ੍ਹਾਂ ਘਰ ਦਾ, ਸਮਾਜ ਦਾ ਬਾਨਣੂੰ ਹੈ। ਇਸ ਲਈ ਇਸ ਨੂੰ ਬੁਰਾ ਕਿਉਂ ਕਹੀਏ ਜੋ ਦੁਨੀਆਂ ਭਰ ਦੇ ਵੱਡੇ ਤੋਂ ਵੱਡੇ ਰਾਜੇ ਦੀ ਵੀ ਜਨਮਦਾਤੀ ਹੈ। ਇਸਤ੍ਰੀ ਤੋਂ ਹੀ ਇਸਤ੍ਰੀ ਪੈਦਾ ਹੁੰਦੀ ਹੈ। ਅਥਵਾ ਸੰਸਾਰਕ ਬੰਸਾਵਲੀ ਤੁਰਦੀ ਹੈ। ਦੁਨੀਆਂ ਵਿਚ ਇਕ ਵੀ ਪ੍ਰਾਣੀ ਅਜੇਹਾ ਨਹੀਂ ਜੋ ਇਸਤਰੀ ਦੀ ਕੁਖ ਤੋਂ ਪੈਦਾ ਨਹੀਂ ਹੋਇਆ। ਕੇਵਲ ਇਕ ਪਾਰਬ੍ਰਹਮ ਹੀ ਅਜੇਹੀ ਹਸਤੀ ਹੈ ਜੋ ਇਸਤ੍ਰੀ ਦੀ ਕੁਖ ਤੋਂ ਪੈਦਾ ਨਹੀਂ ਹੁੰਦਾ। ਅੰਤਲੀ ਪੰਕਤੀ ਬ੍ਰਹਮ ਦੇ ਅਰੂਪ, ਅਕਾਲ ਰੂਪ ਨੂੰ ਦ੍ਰਿੜ ਕਰਾਉਂਦੀ ਹੈ। ਦਰਅਸਲ, ਉਪਰ ਅੰਕਿਤ ਬਾਣੀ–ਬੰਦਾਂ ਰਾਹੀਂ ਗੁਰੂ ਜੀ ਨਾਰੀ–ਦੇਹੀ ਦੇ ਧਰਮ ਨੂੰ ਦ੍ਰਿੜ ਕਰਾਉਂਦੇ ਹੋਏ ਉਸ ਨੂੰ ਸਮਾਜਿਕ ਉੱਚਤਾ ਪ੍ਰਦਾਨ ਕਰਦੇ ਹਨ। ਦੇਹੀ ਧਰਮ ਨਾਰੀ ਨੂੰ ਅਪਵਿਤਰ ਨਹੀਂ ਬਣਾਉਂਦਾ। ਸਾਫ਼ ਹੈ, ਗੁਰੂ ਜੀ ਸਮਾਜਿਕ ਪ੍ਰਬੰਧ ਵਿਚ ਨਾਰੀ ਨਾਲ ਹੁੰਦੇ ਵਿਤਕਰੇ ਦੇ ਖਿਲਾਫ਼ ਅਵਾਜ਼ ਉਠਾਉਂਦੇ ਹਨ।

ਗੁਰੂ ਨਾਨਕ ਦੇਵ ਜੀ ਆਪਣੇ ਵਿਹਾਰ ਅਤੇ ਚਿੰਤਨ ਵਿਚ ਬਹੁਤ ਸਵੱਛ ਅਤੇ ਸਪਸ਼ਟ ਹਨ। ਉਹ ਚੰਗੇ ਨੂੰ ਚੰਗਾ, ਮਾੜੇ ਨੂੰ ਮਾੜਾ ਕਹਿਣ ਦਾ ਦਮ ਰੱਖਦੇ ਹਨ। ਗੁਰੂ ਜੀ ਜਿਥੇ ਦੇਹੀ–ਧਰਮ ਦੇ ਅਨਾਦਰ ਕਰਕੇ ਪੈਦਾ ਹੋਏ ਵਹਿਮਾਂ–ਭਰਮਾਂ ਦਾ ਖੰਡਨ ਕਰਦੇ ਹਨ ਉਥੇ ਮਾਨਸਿਕ ਸ਼ੁਧਤਾ ਵਲੋਂ ਵੀ ਅਵੇਸਲੇ ਨਹੀਂ ਰਹਿੰਦੇ। ਜਿਤਨੀ ਦੇਰ ਵਿਹਾਰ ਸੁੱਚਾ ਨਹੀਂ ਮਨ ਵਿਚ ਉਚਤਾ ਆ ਹੀ ਨਹੀਂ ਸਕਦੀ। ਇਸੇ ਲਈ ਉਹ ਤਾੜਨਾ ਭਰੇ ਸੁਰ ਵਿਚ ਕਹਿੰਦੇ ਹਨ :

— ਗਲੀ ਅਸੀ ਚੰਗੀਆ ਆਚਾਰੀ ਬੁਰੀਆਹ
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ
ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ
ਨਾਲਿ ਖਸਮੈ ਰਤੀਆ ਮਾਣਹਿ ਸੁਖ ਰਲੀਆਹ
ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ
ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ ॥

(ਆਦਿ ਗ੍ਰੰਥ : ੮੫)

—ਕੁਬਧਿ ਡੂਮਣੀ ਕੁਦਇਆ ਕਸਾਇਣਿ
ਪਰ ਨਿੰਦਾ ਘਟ ਚੂਹੜੀ
ਮੁਠੀ ਕ੍ਰੋਧਿ ਚੰਡਾਲਿ,
ਕਾਰੀ ਕਢੀ ਕਿਆ ਥੀਐ
ਜਾਂ ਚਾਰੇ ਬੈਠੀਆ ਨਾਲਿ ।

(ਆਦਿ ਗ੍ਰੰਥ :੯੧)

— ਚੋਰਾ ਜਾਰਾ ਰੰਡੀਆ ਕੁਟਣੀਆਂ ਦੀਬਾਣੁ ।
ਵੇਦੀ ਨਾ ਕੀ ਦੋਸਤੀ ਵੇਦੀ ਨਾ ਕਾ ਖਾਣੁ
ਸਿਫ਼ਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ
ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ ।
ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣਿ ।

ਆਦਿ ਗ੍ਰੰਥ : ੭੯੦

ਉਪਰ ਅੰਕਿਤ ਬਾਣੀ—ਪਦੇ ਇਸ ਤੱਥ ਦੀ ਪੁਸ਼ਟੀ ਕਰਦੇ ਹਨ ਕਿ ਗੁਰੂ ਨਾਨਕ ਦੇਵ ਜੀ ਜਿਥੇ ਅਨੁਭੂਤੀ—ਅਭਿਵਿਅੰਜਨ ਲਈ ਨਰ—ਨਾਰ ਪ੍ਰਤੀਕ ਦੀ ਸਿਰਜਣਾ ਕਰਦੇ ਹਨ। ਉਥੇ 'ਨਾਰੀ' ਦੀ ਸਮਾਜਿਕ ਸਥਿਤੀ ਨਾਲ ਜੁੜੇ ਵਹਿਮਾਂ—ਭਰਮਾਂ ਦਾ ਨਕਾਰਣ ਕਰਦੇ ਹਨ। ਇਸੇਤਰ੍ਹਾਂ ਜੇ ਨਾਰੀ—ਸੰਸਾਰ ਦੇ ਕਰਮਾਚਾਰ ਵਿਚ ਕੁਕਰਮ ਵੇਖਦੇ ਹਨ ਤਾਂ ਉਸ ਨੂੰ ਬੇਬਾਕੀ ਨਾਲ ਕਹਿਣੋ ਨਹੀਂ ਰੁਕਦੇ। ਸੰਖੇਪ ਵਿਚ, ਗੁਰੂ ਨਾਨਕ ਨਾਰੀ—ਸੰਕਲਪ ਨੂੰ ਪ੍ਰਤੀਕ—ਸਿਰਜਣਾ ਰਾਹੀਂ, ਸਮਾਜਿਕ ਸਥਿਤੀ ਰਾਹੀਂ ਤੇ ਉਸਦੇ ਕਰਮਾਚਾਰ ਰਾਹੀਂ ਗ੍ਰਹਿਣ ਵੀ ਕਰਦੇ ਹਨ ਤੇ ਪੇਸ਼ ਵੀ ਕਰਦੇ ਹਨ।

ਗੁਰੂ ਅਰਜਨ ਦੇਵ ਜੀ ਤਕ ਲਗਭਗ ਸਾਰੇ ਗੁਰੂ ਸਾਹਿਬਾਨ ਥੋੜ੍ਹੇ ਬਹੁਤ ਅੰਤਰ ਨਾਲ ਗੁਰੂ ਗ੍ਰੰਥ ਸਾਹਿਬ ਵਿਚ ਨਾਰੀ—ਹੋਂਦ ਦੇ ਇਹ ਤਿੰਨੇ ਪੱਖ ਪੂਰਦੇ ਰਹੇ ਹਨ। ਗੁਰੂ ਤੇਗ ਬਹਾਦਰ ਜੀ ਦੀ ਸਾਰੀ ਬਾਣੀ ਵਿਚ ਨਰ—ਨਾਰ ਪ੍ਰਤੀਕ ਦਾ ਅਭਾਵ ਹੈ। ਉਹਨਾਂ ਦੀ ਬਾਣੀ ਦੀਆਂ ਸੰਚਾਰ—ਜੁਗਤਾਂ ਵਧੇਰੇ ਕਰਕੇ ਸੰਬੋਧਨ ਤੇ ਅਲੰਕਾਰ—ਯੁਕਤ ਹਨ।

ਉਹਨਾਂ ਦੀ ਬਾਣੀ ਦਾ ਬਹੁਤਾ ਬਲ ਪ੍ਰਭੂ–ਪ੍ਰੀਤ ਅਤੇ ਜਗਤ ਅਸਾਰਤਾ ਉਪਰ ਹੈ। ਉਹਨਾਂ ਨੇ ਵਰਗ–ਵਿਸ਼ੇਸ਼ ਹਾਕਮ ਸ਼੍ਰੇਣੀ ਜਾਂ ਵਿਅਕਤੀ ਵਿਸ਼ੇਸ਼ ਉਪਰ ਕਿਸੇ ਵੀ ਤਰ੍ਹਾਂ ਦੀ ਸਮੀਖਿਆ ਨਹੀਂ ਕੀਤੀ। ਜਨ ਸਾਧਾਰਣ ਨੂੰ ਮਨ ਸਮਝਾਉਣੀ ਕਰਨਾ ਉਹਨਾਂ ਦੀ ਬਾਣੀ ਦਾ ਖਾਸਾ ਹੈ। ਕੁਲ ਮਿਲਾਕੇ, ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵਿਚ ਨਰ–ਨਾਰ ਪ੍ਰੀਤਕ, ਸਮਾਜਕ ਸਥਿਤੀ ਖ਼ਾਸ ਕਰਕੇ ਨਾਰੀ ਦੇ ਸੰਬੰਧ ਵਿਚ ਜਾਂ ਨਾਰੀ–ਜ਼ਾਤ ਨੂੰ ਮੁਖ ਰਖਕੇ ਵਿਸ਼ੇਸ਼ ਉਪਦੇਸ਼ ਨਹੀਂ ਕੀਤਾ ਗਿਆ।

ਦਸਮ ਗੁਰੂ, ਗੁਰੂ ਘਰ ਦੇ ਆਖਰੀ ਦੇਹਧਾਰੀ ਗੁਰੂ ਹਨ। ਗੁਰੂ ਨਾਨਕ ਦੇਵ ਜੀ ਨੇ ਜਿਥੇ ਗੁਰਬਾਣੀ ਦਰਸ਼ਨ ਅਤੇ ਗੁਰਬਾਣੀ ਰੂਪਾਕਾਰ ਨਿਸਚਿਤ ਕਰਕੇ ਆਉਣ ਵਾਲੇ ਗੁਰੂ ਸਾਹਿਬਾਨ ਨੂੰ ਬਾਣੀ–ਸਿਰਜਣ–ਪ੍ਰਬੰਧ ਵਿਚ ਇਕ ਸੇਧ ਦੇ ਦਿਤੀ। ਪੰਚਮ ਗੁਰੂ ਨੇ ਬਾਣੀ–ਸੰਪਾਦਨਾ ਕਰਕੇ ਗੁਰੂ ਸੰਸਥਾ ਨੂੰ ਇਕ ਨਵੇਕਲੀ ਸ਼ੈਲੀ ਪ੍ਰਦਾਨ ਕੀਤੀ । ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨਾ, ਪਲੰਘ–ਪੀੜ੍ਹਾ, ਚੰਦੋਆ–ਚਉਰ ਬਾਣੀ ਦਾ ਸਤਿਕਾਰ ਗੁਰੂ ਮਹਾਰਾਜ ਕਰਕੇ ਸਨਮਾਨਣਾ, ਗ੍ਰੰਥੀ ਸਿੰਘ ਦਾ ਵਿਸ਼ੇਸ਼ ਢੰਗ ਨਾਲ ਹੁਕਮਨਾਮਾ ਲੈਣਾ, ਸੰਗਤ ਦਾ ਉਸਨੂੰ ਗੁਰੂ ਤੁੱਲ ਮੰਨਣਾ ਆਦਿ ਇਸੇ ਸ਼ੈਲੀ ਦੇ ਮੁਖ ਲੱਛਣ ਹਨ । ਦਸਮ ਗੁਰੂ ਨੇ ਅੰਮ੍ਰਿਤ ਦੀ ਰਸਮ ਵੇਲੇ ਮਰਦਾਂ ਨੂੰ ਸਿੰਘ ਤੇ ਇਸਤ੍ਰੀਆਂ ਨੂੰ ਕੌਰ ਦਾ ਵਿਸ਼ੇਸ਼ਣ ਦੇਣਾ ਆਪਣੇ ਆਪ ਵਿਚ ਇਕ ਚਮਤਕਾਰੀ ਕਾਰਜ ਹੈ । ਗੁਰੂ ਘਰ ਵਿਚ ਜਿਥੇ ਪੁਰਖ ਦਾ ਸਤਿਕਾਰ ਹੋਇਆ ਉਥੇ ਔਰਤ ਪਿਛੇ ਨਹੀਂ ਰਹੀ । ਮਾਨਤਾ ਦੋਹਾਂ ਨੂੰ ਇਕੋ ਜੇਹੀ ਦਿਤੀ ਗਈ । ਕੌਮੀ–ਸੰਗਠਨ ਵਿਚ ਇਸਤ੍ਰੀ–ਪੁਰਖ ਇਕੋ ਤੋਲ ਤੁਲੇ। ਗੁਰੂ ਨਾਨਕ ਦੇਵ ਜੀ ਨੇ, ''ਸੋ ਕਿਓ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ'' ਦਾ ਵਾਕ ਇਕ ਤਰ੍ਹਾਂ ਇਕ ਵਿਦਰੋਹੀ ਬੋਲ ਸੀ ਜੋ ਤਤਕਾਲੀ ਸਮਾਜ ਨੂੰ ਹਿਲਾ ਗਿਆ। ਦਸਮ ਗੁਰੂ ਨੇ ਉਸੇ ਨੂੰ ਅਮਲੀ ਰੂਪ ਦੇਂਦਿਆਂ ਇਕੋ ਸਭਾ ਵਿਚ ਨਰ–ਨਾਰ ਨੂੰ ਬਰਾਬਰੀ ਦੀ ਪਦਵੀ ਵੀ ਦਿੱਤੀ ਤੇ ਦੋਹਾਂ ਵਿਚ ਇਕ ਨਿਖੇੜਾ ਵੀ ਥਾਪ ਦਿੱਤਾ । ਇਹ ਨਿਖੇੜਾ ਇਕ ਪਾਸੇ, ਸਮਾਨਤਾ ਬਰਕਰਾਰ ਰਖਦਾ ਸੀ । ਦੂਜੇ ਪਾਸੇ, ਇਕ ਦੂਜੇ ਦੀ ਆਪੋ ਆਪਣੀ ਪਛਾਣ ਨਿਸ਼ਚਿਤ ਕਰਦਾ ਸੀ ।

ਸੰਖੇਪ ਵਿਚ, ਗੁਰਮਤਿ ਸਾਹਿਤ ਵਿਚ ਨਾਰੀ–ਸੰਕਲਪ ਆਪਣੀ ਚਰਮ ਸੀਮਾ ਨੂੰ ਪ੍ਰਾਪਤ ਹੁੰਦਾ ਹੈ । ਇਹ ਯਾਤਰਾ ਪ੍ਰਤੀਕ ਤੋਂ ਆਰੰਭ ਹੋ ਕੇ ਵਿਅਕਤੀ ਦੀ ਨਿਵੇਕਲੀ ਪਛਾਣ ਉਤੇ ਸਮਾਪਤ ਹੁੰਦੀ ਹੈ । ਦਸਮ ਗੁਰੂ ਨਾ ਕੇਵਲ ਇਸਤ੍ਰੀ ਜਾਤ ਦੀ ਨਿਵੇਕਲੀ ਹਸਤੀ ਉਪਰ ਛਾਪ ਲਾਉਂਦੇ ਹਨ ਸਗੋਂ ਉਸ ਵਿਚਲੇ ਦੈਵੀ ਗੁਣਾਂ ਦੀ ਉਪਮਾ ਕਰਕੇ ਚੰਡੀ ਦੀ ਵਾਰ ਵਿਚ ਉਸ ਵਿਚਲੀ ਬੀਰਤਾ ਨੂੰ ਝੂਣ ਜਗਾਉਂਦੇ ਹਨ। ਇਸੇ ਦਾ ਕ੍ਰਿਸ਼ਮਾ ਹੀ ਸੀ ਜਦੋਂ ਮਾਈ ਭਾਗੋ ਨੇ ਨਾ ਕੇਵਲ ਟੁੱਟੀ ਹੀ ਗੰਢਾਈ ਸਗੋਂ ਆਪ ਵੀ ਹਥ ਵਿਚ ਨੇਜ਼ਾ ਫੜਕੇ ਰਣ ਵਿਚ ਜੂਝ ਪਈ । ਗੱਲ ਇਥੇ ਹੀ ਸਮਾਪਤ ਨਹੀਂ ਹੋਈ ਜਦੋਂ ਦਸਮ ਗੁਰੂ ਨਾਂਦੇੜ ਗਏ

ਤਾਂ ਮਾਈ ਭਾਗੋ ਵੀ ਦਸਮ ਗੁਰੂ ਦੀ ਸੇਵਾ ਵਿਚ ਉਸੇ ਤਰ੍ਹਾਂ ਰਹੀ ਜਿਸ ਤਰ੍ਹਾਂ ਹੋਰ ਵੀਰ–ਭਰਾ।

ਗੁਰੂ ਗ੍ਰੰਥ ਸਾਹਿਬ ਵਿਚ ਇਕੋ ਇਕ ਇਸਤ੍ਰੀ ਦਾ ਨਾਮ ਆਉਂਦਾ ਹੈ : ''ਮਾਤਾ ਖੀਵੀ ਨੇਕ ਜਨ, ਜਿਨਿ ਗੋਇ ਉਠਾਲੀ'' ਮਾਤਾ ਖੀਵੀ ਗੁਰੂ ਅੰਗਦ ਦੇਵ ਜੀ ਦੇ ਮਹਲ ਹਨ। ਉਹਨਾਂ ਕਰਕੇ ਹੀ ਅਜ ਲੰਗਰ–ਪ੍ਰਥਾ ਜੋ ਸਿੱਖ ਧਰਮ ਦੀ ਜਿੰਦ ਜਾਨ ਹੈ, ਆਪਣੇ ਸਿਖਰ ਤੇ ਪੁੱਜੀ, ''ਲੰਗਰ ਦਉਲਤਿ ਵੰਡੀਐ ਰਸ ਅੰਮ੍ਰਿਤੁ ਖੀਰ ਘਿਆਲੀ।'' ਮਾਤਾ ਖੀਵੀ ਜੀ ਨੇ ਹਥੀਂ ਲੰਗਰ ਦੀ ਸੇਵਾ ਕਰਕੇ, ਹਰ ਇਕ ਜ਼ਾਤ, ਵਰਗ, ਧਰਮ ਦੇ ਬੰਦੇ ਨੂੰ ਇਕ ਪੰਗਤ ਵਿਚ ਬੈਠ ਕੇ ਨਾ ਕੇਵਲ ਖਾਣ ਦਾ ਵਲ ਹੀ ਸਿਖਾਇਆ ਸਗੋਂ ਸਰਬ ਸਾਂਝੀਵਾਲਤਾ ਦੀ ਭਾਵਨਾ ਨੂੰ ਹੋਰ ਪੱਕਾ ਕਰਨ ਵਿਚ ਆਪਣਾ ਸੀਰ ਪਾਇਆ। ਜ਼ਾਹਿਰ ਹੈ, ਸਿੱਖ ਧਰਮ ਵਿਚ ਨਾਰੀ ਸਤਿਕ੍ਰਾਰ ਵਿਸ਼ੇਸ਼ ਸਥਾਨ ਰੱਖਦਾ ਹੈ।

ਇਥੇ ਇਹ ਸੰਕੇਤ ਕਰਨਾ ਉਚਿਤ ਹੈ, ਗੁਰੂ ਗੋਬਿੰਦ ਸਿੰਘ ਜੀ ਰਚਿਤ ਇਕ ਬਾਣੀ ਹੈ : ''ਚਰਿਤਰੋਪਖਿਆਨ'' ਇਸ ਵਿਚ ੩੦੩ ਤਰ੍ਹਾਂ ਦੇ ਨਾਰੀ ਪਾਤਰ ਚਿਤਰਿਤ ਹਨ। ਇਹਨਾਂ ਵਿਚ ਨਾਰੀ–ਸੁਭਾਉ ਦੀ ਵੰਨ–ਸਵੰਨਤਾ ਨੂੰ ਉਜਾਗਰ ਕੀਤਾ ਗਿਆ ਹੈ। ਕਈ ਵਿਦਵਾਨਾਂ ਨੇ ''ਚਰਿਤਰੋਪਖਿਆਨ'' ਨੂੰ ਅਪਵਾਦ ਰੂਪ ਵਿਚ ਗ੍ਰਹਿਣ ਕੀਤਾ ਹੈ। ਇਹਨਾਂ ਦੇ ਵਿਚਾਰ ਵਿਚ ਦਸਮ ਗੁਰੂ ਨੇ ਨਾਰੀ–ਜਗਤ ਨੂੰ ਸਨਮਾਨ ਨਾਲ ਨਹੀਂ ਵੇਖਿਆ। ਇਥੇ ਇਸ ਗੱਲ ਦੀ ਵਿਸਤਾਰ ਸਹਿਤ ਵਿਚਾਰ ਕਰਨੀ ਉਚਿਤ ਨਹੀਂ ਕਿਉਂਕਿ ਇਹ ਬ੍ਰਿਜ ਭਾਸ਼ਾ ਨਾਲ ਸੰਬੰਧਿਤ ਹਨ। ਪਰ ਚੂੰਕਿ ਦਸਮ ਪਾਤਸ਼ਾਹ ਪੰਜਾਬੀ ਦੇ ਵੀ ਸਮਰੱਥ ਬਾਣੀਕਾਰ ਹਨ, ਇਸ ਲਈ ਇਥੇ ਇਤਨਾ ਸੰਕੇਤ ਕਰਨਾ ਹੀ ਕਾਫ਼ੀ ਹੈ ਕਿ ਉਹਨਾਂ ਨੇ ੩੦੩ ਚਰਿਤਰੋਪਖਿਆਨ ਵਿਚ ਨਾਰੀ ਚਰਿਤਰ ਨਾਲ ਸੰਬੰਧਿਤ ਅਨੇਕਮੁੱਖ ਸੰਭਾਵਨਾਵਾਂ ਨੂੰ ਉਜਾਗਰ ਕੀਤਾ ਹੈ। ਇਹ ਨਾਰੀ ਜਾਤੀ ਦੇ ਵਿਰੋਧ ਵਿਚ ਨਹੀਂ ਸਗੋਂ ਇਸ ਵਿਚ ਨਾਰੀ ਨਾਲ ਸੰਬੰਧਿਤ ਅਪਾਰ ਵੰਨ–ਸਵੰਨਤਾ ਦੇ ਪਹਿਲੂ ਨੂੰ ਪੇਸ਼ ਕੀਤਾ ਗਿਆ ਹੈ।

ਹੁਣ ਹਲਕੀ ਜੇਹੀ ਵਿਚਾਰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਪੰਦਰਾਂ ਸੰਤਾਂ–ਭਗਤਾਂ ਦੀ ਬਾਣੀ ਉਪਰ ਕਰਨੀ ਵੀ ਉਚਿਤ ਹੈ। ਇਤਿਹਾਸਕ ਨੁਕਤੇ ਤੋਂ ਸ਼ੇਖ ਫ਼ਰੀਦ ਸਰਬ ਪ੍ਰਥਮ ਹਨ। ਇਹਨਾਂ ਦੇ ਨੁਕਤਾ–ਨਿਗਾਹ ਉਪਰ ਇਸ ਤੋਂ ਪਹਿਲਾਂ ਵਿਚਾਰ ਕੀਤੀ ਜਾ ਚੁਕੀ ਹੈ। ਫ਼ਰੀਦ ਜੀ ਤੋਂ ਬਾਅਦ ਭਗਤ ਕਬੀਰ ਜੀ, ਰਵਿਦਾਸ ਜੀ ਤੇ ਨਾਮ ਦੇਵ ਜੀ ਦੀ ਬਾਣੀ ਇਸ ਪਖੋਂ ਵਿਚਾਰਨ ਜੋਗ ਹੈ। ਬਾਕੀ ਦੇ ਸੰਤ–ਭਗਤ ਇਸ ਪੱਖ ਬਾਰੇ ਲਗਭਗ ਖਾਮੋਸ਼ ਹੀ ਰਹੇ ਹਨ। ਭਗਤ ਕਬੀਰ ਜੀ ਦੀ ਬਾਣੀ ਵਿਚ ਨਰ–ਨਾਰ ਪ੍ਰਤੀਕ ਦੀ ਸਿਰਜਣਾ ਹੋਈ ਹੈ :–

—ਪੰਥੁ ਨਿਹਾਰੇ ਕਾਮਨੀ ਲੋਚਨ ਭਰੀ ਲੇ ਉਸਾਸਾ ।
ਉਰ ਨ ਭੀਜੈ ਪਗੁ ਨ ਖਿਸੈ ਹਰਿ ਦਰਸਨ ਕੀ ਆਸਾ ।
ਉਡਹੁ ਨ ਕਾਗਾ ਕਾਰੇ ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ।।
(ਕਬੀਰ ਜੀ)

—ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ ।
ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ।
ਕਹੁ ਡਡੀਆਂ ਬਾਧੈ ਧਨ ਖੜੀ
ਪਾਹੂ ਘਰਿ ਆਏ ਮੁਕਲਾਊ ਆਏ । ਰਹਾਉ ।
ਕਬੀਰ ਜੀ

—ਸਹ ਕੀ ਸਾਰ ਸੁਹਾਗਨਿ ਜਾਨੈ ।
ਤਜਿ ਅਭਿਮਾਨੁ ਸੁਖ ਰਲੀਆ ਮਾਨੈ ।
ਤਨੁ ਮਨੁ ਦੇਇ ਨ ਅੰਤਰੁ ਰਾਖੈ ।
ਅਵਰਾ ਦੇਖਿ ਨ ਸੁਨੈ ਅਭਾਖੈ ।
ਸੂਹੀ ਰਵਿਦਾਸ ਜੀ

—ਮੈ ਬਉਰੀ ਮੇਰਾ ਰਾਮੁ ਭਤਾਰੁ ।
ਰਚਿ ਰਚਿ ਤਾਕਉ ਕਰਉ ਸਿੰਗਾਰੁ ।
ਭਲੇ ਨਿੰਦਉ ਭਲੇ ਨਿੰਦਉ ਲੋਗ ।
ਤਨੁ ਮਨੁ ਰਾਮ ਪਿਆਰੇ ਜੋਗੁ । ਰਹਾਉ ।
ਭੈਰਉ ਨਾਮ ਦੇਵ ਜੀ

ਇਹਨਾਂ ਭਗਤਾਂ ਦੀ ਬਾਣੀ ਵਿਚ ਨਾਰੀ—ਸਮਾਜ ਨਾਲ ਸੰਬੰਧਿਤ ਕਰਮਾਚਾਰ ਵੀ ਆਲੋਚਨਾ ਦੇ ਸ਼ਿਕਾਰ ਹੋਇਆ ਹੈ । ਪਰ ਇਤਨਾ ਤਾਂ ਸਪਸ਼ਟ ਹੀ ਹੈ, ਜਿਤਨੀ ਬੇਬਾਕੀ ਨਾਲ ਗੁਰੂ ਨਾਨਕ ਦੇਵ ਜੀ ਨੇ ਇਸਤਰੀ—ਸਮਾਜ ਨਾਲ ਜੁੜੇ ਹੋਏ ਵੇਰਵਿਆਂ ਦੀ ਚੀਰ ਫਾੜ ਕੀਤੀ ਹੈ, ਕਿਸੇ ਹੋਰ ਦੇ ਹਿੱਸੇ ਨਹੀਂ ਆਈ ।

ਪਰਿਵਰਤਨ ਕਾਲ ਵਿਚ ਭਾਈ ਵੀਰ ਸਿੰਘ ਦੇ ਨਾਵਲਾਂ ਵਿਚ ਇਸਤਰੀ—ਪਾਤਰ ਸਿੱਖ—ਸਮਾਜ ਦੀਆਂ ਪ੍ਰਵਾਨਿਤ ਕਦਰਾਂ—ਕੀਮਤਾਂ ਦੇ ਆਦਰਸ਼ ਰੂਪ ਹਨ । ਸਤਵੰਤ ਕੌਰ, ਸੁੰਦਰੀ ਆਦਿ ਅਜੇਹੇ ਪਾਤਰ ਹਨ ਜਿਹਨਾਂ ਦੇ ਰਾਹੀਂ ਭਾਈ ਵੀਰ ਸਿੰਘ ਨੇ ਸਿੱਖ—ਸਿਧਾਂਤਾਂ ਦੀ ਨਾ ਕੇਵਲ ਵਿਆਖਿਆ ਹੀ ਕਰਵਾਈ ਹੈ, ਸਗੋਂ ਉਹਨਾਂ ਨੂੰ ਅਮਲੀ ਰੂਪ ਵੀ ਦਿੱਤਾ ਹੈ । ਜ਼ਾਹਿਰ ਹੈ, ਭਾਈ ਵੀਰ ਸਿੰਘ ਦੇ ਨਾਵਲਾਂ ਵਿਚ ਨਾਰੀ—ਪਾਤਰਾਂ ਦੀ ਚੋਣ ਹੀ ਭਾਈ ਵੀਰ ਸਿੰਘ ਦੇ ਦ੍ਰਿਸ਼ਟੀਕੋਣ ਦੀ ਵਕਾਲਤ ਕਰਦੀ ਹੈ ਕਿ ਭਾਈ ਸਾਹਿਬ

ਨੇ ਔਖੇ ਸਮਿਆਂ ਵਿਚ ਗੁਰੂ ਸਿਧਾਂਤਾਂ ਦਾ ਅਮਲੀ ਰੂਪ ਜੀਊਣ ਲਈ ਤਥਾ ਕਹਿਣੀ ਅਤੇ ਕਰਨੀ ਵਿਚ ਅਭੇਦਤਾ ਸਥਾਪਿਤ ਕਰਨ ਲਈ ਨਾਰੀ-ਪਾਤਰ ਚੁਣੇ ਹਨ। ਸੰਘਰਸ਼ਮਈ ਦਿਨਾਂ ਵਿਚ ਨਾਰੀਆਂ ਪਾਸੋਂ ਅਜੇਹੇ ਕੰਮ ਦੀ ਤਵੱਕੋ ਰੱਖਣਾ ਕਿਸੇ ਕਰਾਮਾਤ ਤੋਂਘਟ ਨਹੀਂ। ਘਟੋ ਘਟ ਭਾਈ ਸਾਹਿਬ ਨੇ ਇਸ ਚੋਣ ਰਾਹੀਂ ਇਹ ਤਾਂ ਸਥਾਪਿਤ ਕਰ ਹੀ ਦਿਤਾ ਕਿ ਨਾਰੀ ਵੀ ਉਤਨੀ ਹੀ ਸਚਾਈ ਇਮਾਨਦਾਰੀ, ਦਲੇਰੀ ਤੇ ਨਿਰਭੈਤਾ ਨਾਲ ਸੰਕਟ ਭਰੇ ਸਮਿਆਂ ਨੂੰ ਪਾਰ ਕਰ ਸਕਦੀ ਹੈ। ਜਿਤਨੀਦਲੇਰੀ ਨਾਲ ਪੁਰਖ। ਇਥੋਂ ਹੀ ਇਹ ਟੂਹ ਵੀ ਪ੍ਰਾਪਤ ਹੁੰਦੀ ਹੈ। ਦਸਮ ਗੁਰੂ ਦੇ ਖਾਲਸੇ ਵਾਲੇ ਗੁਣਾਂ ਤੋਂ ਸਿੰਘਣੀਆਂ ਵਿਰਵੀਆਂ ਨਹੀਂ ਸਨ। ਬਲਕਿ ਧਰਮ-ਖੇਤਰ ਵਿਚ ਤੇ ਸਮਾਜ-ਖੇਤਰ ਵਿਚ ਉਤਨੀਆਂ ਹੀ ਪਰਪੱਕ ਤੇ ਪੂਰਨ ਸਨ ਜਿੰਨੇ ਕਿ ਮਰਦ। ਭਾਈ ਸਾਹਿਬ ਨੇ ਆਪਣੇ ਗਲਪ ਕਾਰਜ ਰਾਹੀਂ ਨਾਰੀ-ਪੁਰਖ ਦੀ ਸਮਤਾ ਸਥਾਪਿਤ ਕਰਕੇ ਨਾਰੀ ਨੂੰ ਸਨਮਾਨ ਵਾਲਾ ਰੁਤਬਾ ਦਿਤਾ ਹੈ। ਇਸ ਗੁਣ ਦਾ ਜੈਗਾਨ ਭਾਈ ਮੋਹਨ ਸਿੰਘ ਵੈਦ ਤੇ ਚਰਨ ਸਿੰਘ ਸ਼ਹੀਦ ਦਾ ਗਲਪ ਜਗਤ ਵੀ ਕਰਦਾ ਹੈ।

ਆਧੁਨਿਕ ਕਾਲ ਵਿਚ ਨਾਰੀ ਖ਼ੁਦ ਸੁਚੇਤ ਹੋ ਗਈ ਹੈ। ਉਸਦੇ ਅਨੇਕ ਪ੍ਰਕਾਰੀ ਕਿਰਦਾਰਾਂ ਨੂੰ ਸਾਹਿਤ ਦੇ ਬਹੁ ਮੁਖੀ ਰੂਪਾਂ ਵਿਚ ਉਭਾਰਿਆ ਗਿਆ ਹੈ। ਮੱਧਕਾਲ ਵਿਚ ਨਾਰੀ ਬਾਰੇ ਮਰਦ ਲੋਕ ਆਪੋ ਆਪਣੇ ਅਨੁਭਵ ਅਨੁਸਾਰ ਲਿਖਦੇ ਸਨ। ਉਹਨਾਂ ਨੇ ਬਹੁਤਾ ਕਰਕੇ ਨਾਰੀ ਦੇ ਆਦਰਸ਼ ਰੂਪ ਨੂੰ ਚੁਣਿਆ ਤੇ ਆਪਣੀ ਸਿਰਜਣ-ਪ੍ਰਕਿਰਿਆ ਵਿਚ ਢਾਲ ਲਿਆ। ਗੁਰਬਾਣੀ ਵਿਚ ਨਾਰੀ-ਹੋਂਦ ਦਾ ਅਧਿਆਤਮੀਕਰਣ ਕਰ ਦਿਤਾ ਗਿਆ। ਤੇ ਗੁਰੂ ਗੋਬਿੰਦ ਸਿੰਘ ਜੀ ਸਮੇਂ ਚੰਡੀ ਦੀ ਵਾਰ ਰਾਹੀਂ ਉਸ ਦਾ ਦੈਵੀਕਰਣ ਹੋ ਗਿਆ। ਉਥੇ ਨਾਰੀ ਹੋਂਦ ਦੀ ਸਥਿਤੀ ਪ੍ਰਤੀਕ ਮਾਤ੍ਰ ਹੀ ਸੀ। ਨਾਰੀ ਖ਼ੁਦ ਆਪ ਸਦਾ ਮੂਕ ਸਥਿਤੀ ਵਿਚ ਸੀ। ਪਰਿਵਰਤਨ ਕਾਲ ਵਿਚ ਨਾਰੀ-ਹੋਂਦ ਇਕ ਪਾਤਰ ਬਣ ਗਈ ਤੇ ਉਸਦੇ ਮੂੰਹ ਵਿਚ ਜੋ ਵੀ ਆਦਰਸ਼ ਜਾਂ ਸੰਦੇਸ਼ ਪਾ ਦਿਤਾ ਗਿਆ ਉਸੇ ਦਾ ਮਨੁੱਖੀਕਰਣ ਹੋ ਗਿਆ। ਆਧੁਨਿਕ ਕਾਲ ਵਿਚ ਨਾਰੀ ਹੋਂਦ ਦਾ ਅਨੇਕ ਮੁਖ ਚਿਤ੍ਰਣ ਹੋਇਆ। ਚਾਹੇ ਉਹ ਕਾਵਿ-ਜਗਤ ਸੀ ਜਾਂ ਗਲਪ ਜਗਤ। ਇਥੇ ਨਾਰੀ ਹੋਂਦ ਦਾ ਸੰਭਾਵੀਕਰਣ (Probablization) ਕਰ ਦਿਤਾ ਗਿਆ। ਚੰਗੀ ਜਾਂ ਮਾੜੀ ਸੰਭਾਵਨਾ ਦਾ ਪਾਤਰੀਕਰਣ ਇਸ ਤੱਥ ਦੀ ਸਾਖ ਭਰਦਾ ਹੈ।

ਅਜ ਇਸਤਰੀਆਂ ਨੇ ਖ਼ੁਦ ਆਪ ਵੀ ਆਪਣੇ ਬਾਰੇ ਕਹਿਣਾ-ਲਿਖਣਾ ਸ਼ੁਰੂ ਕਰ ਦਿਤਾ ਹੈ। ਅਜ ਨਾ ਉਹ ਪ੍ਰਤੀਕ ਹੈ, ਨਾ ਸੰਭਾਵਨਾ, ਨਾ ਨਿਰੋਲ ਪਾਤਰ ਹੀ। ਅਜ ਉਹ ਹੱਡਮਾਸ ਦੀ ਪੁਤਲੀ ਮਾਨਸਿਕ ਤੌਰ ਤੇ ਸੂਝ, ਸਮਝ ਰੱਖਣ ਵਾਲੀ, ਆਪਣੀਆਂ ਪ੍ਰਾਪਤੀਆਂ-ਅਪ੍ਰਾਪਤੀਆਂ ਦੀ ਪਹਿਲੀ ਗਵਾਹ, ਆਪਣੀਆਂ ਕਦਰਾਂ-ਕੀਮਤਾਂ ਦੀ ਮੁਦਈ, ਆਪਣਾ ਸੱਚ ਆਪ ਹੰਢਾਉਣ ਵਾਲੀ, ਆਪਣੇ ਦੁਖ ਸੁਖ ਦੀ ਸਾਖ ਭਰਨ ਵਾਲੀ

ਹੈ। ਨਾਰੀ–ਸੰਕਲਪ ਦੀ ਯਾਤਰਾ ਪੰਜਾਬੀ ਸਾਹਿਤ ਵਿਚ ਪ੍ਰਤੀਕ–ਰੂਪ ਤੋਂ ਆਰੰਭ ਹੋਕੇ ਸਾਖਿਆਤ ਸਨਮੁਖਤਾ 'ਤੇ ਸਮਾਪਤ ਹੁੰਦੀ ਹੈ। ਅਜ ਉਹ ਖ਼ੁਦ ਆਪਣੇ ਸਵੈ ਦਾ ਪ੍ਰਗਟਾਵਾ ਕਰਨ ਵਾਲੀ ਹੈ, ਸਵੈ ਬਿੰਬ ਨਾਲ ਜੁੜੇ ਅਨੇਕ ਤਰ੍ਹਾਂ ਦੇ ਸੰਭਾਵੀ ਕਰਮਾਂ ਤੇ ਅਰਥਾਂ ਤੋਂ ਮੁਕਤ, ਆਪਣਾ ਅਸਲਾ ਸਾਖਿਆਤ ਕਰਨ ਦੇ ਸਮਰੱਥ ਹੈ। ਉਸ ਵਿਚ ਵੰਨ–ਸੁਵੰਨ ਸੰਭਾਵਨਾਵਾਂ ਪੈਦਾ ਹੋ ਗਈਆਂ ਹਨ ਤੇ ਉਹ ਲੇਖਨ–ਕਾਰਜ ਵਿਚ ਖ਼ਾਸੀ ਸਮਰਥ ਹੈ।

ਉਪਰ ਅੰਕਿਤ ਵਿਚਾਰ–ਅਧਿਐਨ ਤੋਂ ਨਿਮਨ ਅੰਕਿਤ ਸਿੱਟੇ ਪ੍ਰਾਪਤ ਕੀਤੇ ਜਾ ਸਕਦੇ ਹਨ।

ਪੰਜਾਬੀ ਸਾਹਿਤ ਵਿਚ ਨਾਰੀ ਦੇ ਆਚਾਰ–ਵਿਹਾਰ ਨੂੰ ਆਦਰਸ਼–ਮਾਡਲ ਕਰਕੇ ਪਰਵਾਨਿਆ ਗਿਆ ਹੈ। ਨਾਰੀ ਦੀ ਪ੍ਰੀਤ, ਨਾਰੀ ਦੀ ਲੋਚਾ, ਨਾਰੀ ਦਾ ਵਿਜੋਗ, ਨਾਰੀ ਦੀ ਭਟਕਣ, ਨਾਰੀ ਦੇ ਚੰਗੇ–ਮੰਦੇ ਕਰਮ, ਨਾਰੀ ਦੇ ਮੇਲ–ਛਿਣ ਆਦਿ ਨੂੰ ਗੁਰਮਤਿ ਸਾਹਿਤ ਵਿਚ ਮਾਡਲ–ਰੂਪ ਕਰਕੇ ਪ੍ਰਵਾਨ ਕੀਤਾ ਗਿਆ ਹੈ। ਫ਼ਲਸਰੂਪ, ਲੋਕ ਮਾਨਸ ਦਾ ਗੁਰਬਾਣੀ ਵਿਚ ਅਧਿਆਤਮੀਕਰਣ ਹੋਇਆ ਹੈ। ਇੰਜ ਮਾਲੂਮ ਹੁੰਦਾ ਹੈ, **ਇਸਤ੍ਰੀ ਨੂੰ ਅਚੇਤ ਹੀ ਮੂਲ ਮਹੱਤਵ ਵਾਲੀ ਪਦਵੀ ਤੇ ਅਸਥਾਪਨ ਕਰ ਦਿਤਾ ਗਿਆ ਹੈ।**

ਇਹ ਤੱਥ ਆਪਣੇ ਆਪ ਵਿਚ ਖ਼ਾਸਾ ਹੈਰਾਨ ਕਰਨ ਵਾਲਾ ਹੈ। **ਉਪਰੀ ਨਜ਼ਰੇ ਇਸਤ੍ਰੀ ਨੂੰ ਦੂਜੈਲਾ ਸਥਾਨ ਮਿਲਦਾ ਰਿਹਾ ਹੈ ਪਰ ਗਹੁ ਨਾਲ ਵਾਚਿਆ ਉਹ ਤਾਂ ਮਰਦ ਦੇ ਧੁਰ ਡੂੰਘ ਵਿਚ ਵਸੀ ਕੋਈ ਅਲੋਕਾਰ ਸ਼ੈਅ ਹੈ।** ਸ਼ਾਇਦ, ਇਹੋ ਕਾਰਣ ਹੈ ਕੇ ਉਹ ਢੇਰ ਚਿਰ ਬਾਣੀਕਾਰਾਂ ਤੇ ਸੂਫੀ ਸੰਤਾਂ ਦੇ ਕਲਾਮ ਵਿਚ ਸੰਚਾਰ–ਮਾਡਲ ਦੇ ਰੂਪ ਵੇਚ ਸਵੀਕ੍ਰਿਤ ਰਹੀ ਹੈ। ਸਾਹਿਤਕਾਰ ਮਰਦ ਸਨ। ਉਹ ਆਪਣੀ ਰਬੀ–ਪ੍ਰੀਤ ਅਨੁਭੂਤੀ ਨੂੰ ਪ੍ਰਗਟ ਨਰ–ਨਾਰ–ਪ੍ਰਤੀਕ ਰਾਹੀਂ ਕਰਦੇ। ਭਗਵੰਤ–ਭਗਤ–ਭਗਤੀ ਦਾ ਸਾਰਾ ਕਾਰਜ–ਵਪਾਰ ਇਸੇ ਸੰਚਾਰ–ਮਾਡਲ ਦਾ ਹੀ ਕ੍ਰਿਸ਼ਮਾ ਹੈ। ਕੀ ਗੁਰੂ ਸਾਹਿਬਾਨ, ਕੀ ਸੂਫ਼ੀ ਸ਼ਾਇਰ, ਕੀ ਸੰਤ–ਭਗਤ ਸਾਰੇ ਹੀ ਨਰ–ਨਾਰ ਮਾਡਲ ਰਾਹੀਂ ਪ੍ਰਭੂ ਪਰਾਇਣਤਾ ਦੀ ਸਾਖ ਭਰਦੇ ਹਨ ਤੇ ਪ੍ਰਭੂ–ਪ੍ਰਾਪਤੀ ਦਾ ਸਾਖਿਆਤਕਾਰ ਵੀ। ਇਕ ਪਾਸੇ, ਦਿਸਦੇ ਸਮਾਜ ਵਿਚ ਮਰਦ ਹਾਵੀ ਰਿਹਾ। ਦੂਜੇ ਪਾਸੇ, ਧੁਰ ਅੰਦਰੋਂ ਨਾਰੀ ਦੀ ਸਰਦਾਰੀ ਕਬੂਲ ਕਰੀ ਬੈਠਾ ਰਿਹਾ। ਜਿਥੇ ਮਰਦ ਸੁਚੇਤ ਹੈ, ਉਸਦੀ ਪਹਿਲ (ਸਮਾਜ ਵਿਚ) ਹੈ। ਜਿਥੇ ਉਹ ਅਚੇਤ ਹੈ, ਉਥੇ ਸਹਿਵਨ ਹੀ ਨਾਰੀ ਨੂੰ ਆਪਣੇ ਤੋਂ ਵੱਡਾ ਕਬੂਲ ਕਰੀ ਬੈਠਾ ਹੈ। ਨਾਰੀ–ਚੇਤਨਾ ਤਾਂ ਸਾਡਾ ਜਾਤੀ ਅਵਚੇਤਨ (Racial unconscious) ਹੈ। ਇਸ ਤੋਂ ਖਹਿੜਾ ਕਿਵੇਂ ਛੁਟੇ। ਇਸੇ ਲਈ ਵੱਡੇ ਤੋਂ ਵੱਡਾ, ਬਲਵਾਨ, ਬਲਕਾਰੀ, ਗਿਆਨਵਾਨ ਵੀ ਇਸ ਤੋਂ ਮੁਕਤ ਨਹੀਂ ਹੁੰਦਾ ਸਗੋਂ ਨਾਰੀ ਆਚਾਰ–ਵਿਹਾਰ ਨਾਲ ਆਪਣੀ ਸਮਤਾ ਪੈਦਾ

ਕਰਦਾ ਹੈ। ਲੌਕਿਕਤਾ ਤੇ ਅਲੌਕਿਕਤਾ ਵਲ ਮੁੜਦਾ ਹੈ। ਇਹ ਠੀਕ ਹੈ, ਉਸਦਾ ਪ੍ਰਕਰਣ ਬਦਲ ਜਾਂਦਾ ਹੈ, ਮਾਨਵੀ ਨਾ ਰਹਿਕੇ, ਦੈਵੀ ਹੋ ਜਾਂਦਾ ਹੈ ਪਰ ਨਾਰੀ–ਚੇਤਨਾ ਦੀ ਪਕੜ ਕਸਵੀਂ ਹੀ ਰਹਿੰਦੀ ਹੈ। **ਇੰਜ ਜਿਵੇਂ ਨਾਰੀ ਦੂਸਰੀ ਹਸਤੀ ਨਾ ਹੋਕੇ ਮਨੁੱਖ ਦੀ ਮਨੋ ਬਣਤਰ ਹੀ ਹੋਵੇ**। ਇਹੋ ਪੰਜਾਬ ਦੀ ਸਾਂਝੀ ਸੰਸਕ੍ਰਿਤੀ ਦੀ ਮੁੱਲਵਾਨ ਪ੍ਰਾਪਤੀ ਹੈ ਜੋ ਮੱਧਕਾਲੀ ਸਾਹਿਤ ਵਿਚ ਪਰਵਾਹਮਾਨ ਵੀ ਰਹੀ ਹੈ ਤੇ ਵਿਗਾਸਮਾਨ ਵੀ। ਇਹੋ ਉਸਦੀ ਪਰਵਾਨਗੀ ਦੀ ਪਹਿਚਾਨ ਹੈ। ਇੰਜ ਮਾਲੂਮ ਹੁੰਦਾ ਹੈ, ਨਾਰੀ ਦੀ ਅਨੇਕ ਰੂਪ ਪੂਜਾ ਇਸੇ ਮਨੋਗੰਢ (complex) ਦੀ ਉਪਜ ਹੈ।

ਇਸ ਤੱਥ ਦਾ ਸੰਖੇਪ ਖੁਲਾਸਾ ਉਚਿਤ ਪ੍ਰਤੀਤ ਹੋ ਰਿਹਾ ਹੈ। ਗੁਰਮਤਿ 'ਏਕਾ ਪੁਰਖ ਸਬਾਈ ਨਾਰ' ਦੇ ਮਤ ਦਾ ਮੁਦਈ ਹੈ। ਉਂਞ ਇਸ ਸਿਧਾਂਤ ਨੂੰ ਸੂਫ਼ੀਆਂ ਤੇ ਸੰਤ–ਭਗਤਾਂ ਨੇ ਵੀ ਕਬੂਲ ਕੀਤਾ ਹੈ। ਸੂਫੀ ਸੰਤਾਂ ਤੇ ਬਾਣੀਕਾਰਾਂ ਨੇ ਆਪਣੇ ਰਚਨਾ–ਸੰਸਾਰ ਵਿਚ ਦੋ ਧਿਰਾਂ ਦੀ ਸਿਰਜਣਾ ਕੀਤੀ ਹੈ। ਪਹਿਲੀ ਪੁਰਖ, ਦੂਜੀ ਇਸਤ੍ਰੀ। ਪੁਰਖ–ਧਿਰ ਰਬੀ ਹੋਂਦ ਹੈ। ਇਸਤਰੀ ਧਿਰ ਮਾਨਵੀ। ਇਸਤ੍ਰੀ ਦਾ ਸੁਭਾਉ ਮਾਇਆਵੀ ਹੈ ਤੇ ਪੁਰਖ ਦਾ ਸਤਿ। ਔਰਤ–ਮਰਦ ਆਪਣੇ ਅੰਤਮ ਅਰਥਾਂ ਵਿਚ ਦੋ ਨਿਰਵਿਸ਼ੇਸ਼ ਹੋਂਦਾਂ ਹਨ। ਵਿਹਾਰਕ ਸੰਸਾਰ ਵਿਚ ਔਰਤ–ਮਰਦ ਦੇ ਸੰਬੰਧ ਅਨੇਕ ਪ੍ਰਕਾਰੀ ਹੋ ਸਕਦੇ ਹਨ। ਉਹ ਮਾਂ ਪਿਓ, ਪਤੀ–ਪਤਨੀ, ਭੈਣ–ਭਰਾ ਤੇ ਧੀ–ਪੁੱਤਰ ਵੀ ਹੁੰਦੇ ਹਨ। ਸੁਆਲ ਹੋ ਸਕਦਾ ਹੈ, ਬਾਣੀਕਾਰਾਂ ਨੇ ਪਤੀ–ਪਤਨੀ ਦਾ ਸੰਬੰਧ ਵਿਸ਼ੇਸ਼ ਕਰਕੇ ਕਿਉ ਚੁਣਿਆ ਹੈ? ਇਸਦਾ ਉਤਰ ਸਾਫ ਹੈ, ਪਤੀ–ਪਤਨੀ ਦੇ ਰਿਸ਼ਤੇ ਤੋਂ ਬਿਨਾਂ ਬਾਕੀ ਦੇ ਸਭ ਰਿਸ਼ਤੇ ਸੰਜਮਸ਼ੀਲ ਹਨ। ਪੂਰਣ ਮਿਲਾਪ ਦੀ ਸੰਭਾਵਨਾ ਸਿਰਫ਼ ਇਸੇ ਇਕ ਰਿਸ਼ਤੇ ਵਿਚ ਹੈ। **ਇਸੇ ਵਿਹਾਰਕ ਸੰਬੰਧ ਦਾ ਧਰਮ–ਸੰਸਾਰ ਵਿਚ ਧਰਮੀਕਰਣ ਹੋ ਗਿਆ ਹੈ।** ਇਹ ਠੀਕ ਹੈ, ਮੱਧ ਕਾਲੀ ਭਗਤੀ ਸਾਹਿਤ ਵਿਚ ਦਾਸ, ਸਖਾ, ਵਾਤਸਲ ਭਗਤੀ ਨੂੰ ਵੀ ਬੋਲਣ ਦਾ ਅਵਸਰ ਪ੍ਰਾਪਤ ਹੈ। ਪਰ ਬੰਦਗੀਵਾਨਾਂ ਨੇ ਪਹਿਲ ਨਰ–ਨਾਰ–ਪ੍ਰੇਮ–ਪ੍ਰਤੀਕ ਨੂੰ ਹੀ ਦਿਤੀ ਹੈ। ਇਸੇ ਨੂੰ ਭਗਤੀ ਆਚਾਰੀਆਂ ਨੇ ਸਨੇਹਜਨਿਤ ਭਗਤੀ ਜਾਂ ਪ੍ਰੇਮਾ–ਭਗਤੀ ਦਾ ਨਾਮ ਦਿਤਾ ਹੈ। ਇਹ ਧਰਮ ਸੰਸਾਰ ਦਾ ਸਰਬ ਪ੍ਰਵਾਣਿਤ ਸੰਚਾਰ–ਮਾਡਲ ਹੈ। ਇਥੇ ਨਾਰੀ ਦੀ ਸੰਕਲਪਕ ਹੋਂਦ ਦਾ ਸੁਰ ਖ਼ਾਸਾ ਉਚੇਰਾ ਹੈ।

ਕਿੱਸਾ ਕਾਵਿ ਵਿਚ ਨਾਰੀ–ਸੰਵੇਦਨਾ ਨੂੰ ਭਰਵੇਂ ਬੋਲ ਮਿਲੇ ਹਨ। ਮਾਲੂਮ ਹੁੰਦਾ ਹੈ, ਇਹਨਾਂ ਕਿੱਸਾਕਾਰਾਂ ਕੋਲ ਕੋਈ ਤੀਸਰੀ ਅੱਖ ਸੀ ਜਿਸ ਨਾਲ ਉਹ ਵਾਸਤਵਿਕ ਨਾਰੀ–ਸੰਸਾਰ ਨੂੰ ਜਦ ਕਦੀ ਵੀ ਵਾਚਦੇ ਨਾਰੀ ਜਜ਼ਬਾਤ ਲਹੂ ਲੁਹਾਣ ਦਿਸਦੇ। ਇਸੇ ਕਰਕੇ ਬਹੁਤੇ ਕਿੱਸਾਕਾਰਾਂ ਦੀ ਹਮਦਰਦੀ ਨਾਇਕਾਵਾਂ ਨਾਲ ਰਹੀ ਹੈ। ਕਿੱਸਾਕਾਰਾਂ ਨੇ ਸਾਂਸਕ੍ਰਿਤਕ ਝਲਕੀ ਦੇਣ ਦੇ ਬਾਵਜੂਦ ਵੀ ਰੁਝਾਣ ਨਾਰੀ ਵਲ ਹੀ ਰਖਿਆ। ਕਿੱਸਾ ਨਾਇਕਾਵਾਂ ਨੇ ਲੋਕ–ਵਿਹਾਰ ਨੂੰ ਬੋਲ ਦੇ ਕੇ ਆਪਣੀ ਨਿਵੇਕਲੀ ਵਖਰ ਨੂੰ ਸਥਾਪਿਤ ਵੀ

ਕੀਤਾ ਤੇ ਆਪਣੇ ਹਕਾਂ ਦੀ ਵਕਾਲਤ ਵੀ। ਜ਼ਾਹਿਰ ਹੈ, **ਕਿੱਸਾ ਸਾਹਿਤ ਵਿਚ ਇਨਸਾਨੀ ਜਜ਼ਬਾਤ ਦੀ ਤਰਜ਼ਮਾਨੀ ਕਰਕੇ ਨਾਰੀ–ਜ਼ਾਤ ਨਾਲ ਸੁੱਚੇ–ਸੱਚੇ ਵਿਹਾਰ ਦੀ ਸੰਭਾਵਨਾ ਜਗਾ ਦਿਤੀ ਗਈ।** ਕਿੱਸਾ ਸਾਹਿਤ ਵਿਚ ਨਾਰੀ ਦੇ ਚੰਗੇ–ਮੰਦੇ ਦੋਵੇਂ ਪਾਸੇ ਵਿਖਾਕੇ ਉਸ ਨੂੰ ਤਰਸ ਦਾ ਪਾਤਰ ਨਹੀਂ ਸਗੋਂ ਸਨਮਾਨ ਦਾ ਅਧਿਕਾਰੀ ਬਣਾਇਆ ਗਿਆ ਹੈ।

ਵਾਰ ਸਾਹਿਤ ਵਿਚ ਨਾਰੀ ਹੋਂਦ ਦਾ ਨਕਾਰਣ ਨਹੀਂ ਕੀਤਾ ਗਿਆ। ਸਗੋਂ ਇਕ ਅਲਪ–ਮਾਤਰਾ ਵਿਚ ਪਾਇਆ ਜਾਣ ਵਾਲਾ ਗੁਣ, ਬਹਾਦਰੀ ਦੋ ਵਾਰਾਂ ਵਿਚ ਉਭਾਰਿਆ ਗਿਆ ਹੈ। ਪਹਿਲੀ, ਗੁਰੂ ਗੋਬਿੰਦ ਸਿੰਘ ਰਚਿਤ **ਚੰਡੀ ਦੀ ਵਾਰ ਹੈ ਜੋ ਨਿਰੋਲ ਨਾਰੀ–ਉਸਤਤ ਨਾਲ ਭਰਪੂਰ ਹੈ।** ਦੂਜੀ ਆਧੁਨਿਕ ਕਾਲ ਵਿਚ ਪ੍ਰੋ. ਮੋਹਨ ਸਿੰਘ ਰਚਿਤ ਰਾਣੀ ਸਾਹਿਬ ਕੌਰ ਦੀ ਵਾਰ ਹੈ ਜੋ ਨਾਰੀ–ਕੇਂਦਰਤ ਹੈ।

ਲੋਕ–ਕਾਵਿ–ਨਾਰੀ ਦੀ ਵਾਸਤਵਿਕਤਾ ਨੂੰ ਸਮਰਪਿਤ ਹੈ। **ਇਹ ਉਸ ਦੀਆਂ ਮਨੋਭੁੱਖਾਂ, ਦੁਖਾਂ, ਸੁਖਾਂ, ਇਛਾਵਾਂ, ਉਦਾਸੀਆਂ, ਪ੍ਰਾਪਤੀਆਂ ਨੂੰ ਦਰਪੇਸ਼ ਕਰਦਾ ਹੈ।** ਲੋਕ–ਕਾਵਿ ਵਿਚ ਕਿਸੇ ਇਕ ਪਾਸੇ ਦਾ ਲਿਹਾਜ਼ ਨਹੀਂ ਹੋਇਆ ਸਗੋਂ ਇਹ ਲੋਕ ਸਾਂਸਕ੍ਰਿਤੀ ਦੀ ਸਾਂਝੀ ਤਸਵੀਰ ਨੂੰ ਪੇਸ਼ ਕਰਨ ਵਲ ਰੁਚਿਤ ਹੈ। ਇਸ ਵਿਚ ਮਾਈ–ਭਾਈ, ਕੁੜੀਆਂ–ਮੁੰਡੇ, ਰੀਤੀ ਰਿਵਾਜ਼, ਰੁੱਤਾਂ – ਤਿਉਹਾਰ, ਮੇਲੇ–ਮਸਾਲੇ ਤੇ ਸਾਂਝੇ ਜੀਵਨ ਦੇ ਸਾਰੇ ਪੱਖਾਂ ਦੀ ਤਸਵੀਰ ਪੇਸ਼ ਹੋਈ ਹੈ। ਇਸ ਸਾਰੇ ਯਥਾਰਥ ਵਿਚ ਨਾਰੀ–ਸੱਚ ਨੂੰ ਭਰਵੇਂ ਬੋਲ ਮਿਲੇ ਹਨ। ਨਾਰੀ–ਸੱਚ ਦੇ ਸਾਰੇ ਪਾਸਾਰ ਆਪੋ ਆਪਣੀ ਛਾਪ ਲਾਉਂਦੇ ਹਨ।

ਆਧੁਨਿਕ ਕਾਲ ਵਿਚ ਨਾਰੀ–ਕੇਂਦਰਤ ਰਚਨਾਵਾਂ (ਜੀਵਨੀਆਂ) ਵੀ ਸਾਹਮਣੇ ਆਈਆਂ ਹਨ। ਨਾਰੀਆਂ ਬਾਰੇ ਲਿਖਿਆ ਵੀ ਜਾ ਰਿਹਾ ਹੈ। ਉਹ ਖ਼ੁਦ ਵੀ ਰਚਨਾ–ਕਾਰਜ ਵਿਚ ਲੀਨ ਹਨ। ਅਜ ਨਾਰੀ ਦੀ ਸਾਹਿਤਕ ਪ੍ਰਾਪਤੀ ਖ਼ਾਸੀ ਸਲਾਹੁਣ ਜੋਗ ਪਦਵੀ ਨੂੰ ਪ੍ਰਾਪਤ ਹੈ। ਅਜ ਖ਼ੁਦਦਾਰ ਨਾਰੀ ਆਪਣੀ ਸਮਾਜਿਕ ਸਥਿਤੀ ਨੂੰ ਪਛਾਣਦੀ ਵੀ ਹੈ। ਉਸ ਨਾਲ ਜੂਝ ਵੀ ਰਹੀ ਹੈ ਤੇ ਉਸ ਨੂੰ ਬੋਲ ਵੀ ਦੇ ਰਹੀ ਹੈ। ਕਵਿਤਾ, ਗਲਪ, ਵਾਰਤਕ ਤੇ ਸਮੀਖਿਆ–ਖੇਤਰ ਵਿਚ ਉਸਦਾ ਪਛਾਨਣ ਜੋਗ ਮੁਹਾਂਦਰਾ ਬਣ ਗਿਆ ਹੈ।

# ਗੁਰੂ-ਮਹਿਲ-ਪਰੰਪਰਾ

ਦਸ ਗੁਰੂ ਸਾਹਿਬਾਨ ਕੁਲ ਦੁਨੀਆਂ ਵਿਚ ਸਰਬ ਵਿਖਿਆਤ ਹਨ। ਗੁਰੂ ਸਾਹਿਬਾਨ ਅਧਿਆਤਮੀ ਤਾਂ ਸਨ ਹੀ ਪਰ ਪਰਵਿਰਤੀ ਮਾਰਗ ਨੂੰ ਅਪਨਾਉਣ ਕਰਕੇ ਗ੍ਰਿਹਿਸਤੀ ਵੀ ਸਨ। ਦਸ ਗੁਰੂ ਮਹਿਲਾਂ ਦਾ ਸਿੱਖ ਧਰਮ ਨੂੰ ਪ੍ਰਚਾਰਨ, ਵਿਸਥਾਰਨ ਤੇ ਅਮਲੀ ਜਾਮਾ ਪਹਿਨਾਉਣ ਵਿਚ ਅਦੁੱਤੀ ਯੋਗਦਾਨ ਹੈ। ਗੁਰੂ ਸਾਹਿਬਾਨ ਦੇ ਨਾਲ ਨਾਲ ਹੀ ਗੁਰੂ-ਮਹਿਲ-ਪਰੰਪਰਾ ਵੀ ਆਪਣੇ ਵਜੂਦ ਵਿਚ ਆ ਗਈ ਸੀ। ਹਰ ਇਕ ਗੁਰੂ ਮਹਿਲ ਨੇ ਆਪਣਾ ਨਿਵੇਕਲਾ ਨਿਸਚਿਤ ਰੋਲ ਅਦਾ ਕਰਕੇ ਗੁਰੂ-ਮਹਿਲ-ਪਰੰਪਰਾ ਦੇ ਮੂੰਹ-ਮੁਹਾਂਦਰੇ ਨੂੰ ਲਿਸ਼ਕਾਇਆ। ਸਿੱਖ ਇਤਿਹਾਸਕਾਰ ਗੁਰੂ ਸਾਹਿਬਾਨ ਦੇ ਜੀਵਨ-ਬ੍ਰਿਤਾਂਤ ਨੂੰ ਉਸਾਰਨ, ਉਭਾਰਨ ਤੇ ਨਿਸ਼ਚਿਤ ਕਰਨ ਵੱਲ ਵਧੇਰੇ ਕਰਕੇ ਰੁਚਿਤ ਰਹੇ ਤੇ ਗੁਰੂ ਮਹਿਲਾਂ ਪ੍ਰਤੀ ਉਹਨਾਂ ਦਾ ਰਵੱਈਆ ਉਦਾਸੀਨਤਾ ਵਾਲਾ ਹੀ ਰਿਹਾ। ਉਹਨਾਂ ਦੇ ਉਦਾਸੀਨ ਰਵੱਈਏ ਦੇ ਅਨੇਕਾਂ ਕਾਰਣ ਹੋ ਸਕਦੇ ਹਨ। ਇਹਨਾਂ ਵਿਚ ਨਾ ਉਲਝ ਕੇ ਇਤਨਾ ਕਹਿਣਾ ਹੀ ਸੰਗਤ ਪ੍ਰਤੀਤ ਹੁੰਦਾ ਹੈ ਕਿ ਗੁਰੂ ਮਹਿਲਾਂ ਦੇ ਜੀਵਨ-ਬ੍ਰਿਤਾਂਤ ਦੀ ਇਤਿਹਾਸਿਕਤਾ ਸਿੱਖ-ਜਗਤ ਵਿਚ ਪੂਰੀ ਤਰ੍ਹਾਂ ਉਜਾਗਰ ਨਹੀਂ ਹੋਈ। ਫ਼ਲਸਰੂਪ, ਇਸ ਦੇ ਕੁਝ ਗੰਭੀਰ ਕਿਸਮ ਦੇ ਨੁਕਸਾਨ ਵੀ ਹੋਏ:-

(ੳ) ਗੁਰੂ-ਮਹਿਲ, ਸਿੱਖ ਵਿਰਾਸਤ ਦਾ ਮਹੱਤਵਪੂਰਣ ਅੰਗ ਸਨ ਪਰ ਸਿੱਖ ਵਿਰਾਸਤ ਦਾ ਇਹ ਭਾਗ ਅਣਗੌਲਿਆ ਹੀ ਰਿਹਾ।

(ਅ) ਸਿੱਖ ਧਰਮ ਦਾ ਉਹ ਪੱਖ ਜੋ ਦੁਨੀਆਂ ਦੇ ਹੋਰ ਧਰਮਾਂ ਦੀ ਤੁਲਨਾ ਵਿਚ ਬਹੁਤ ਹੀ ਸੇਹਤਮੰਦ, ਬਲਵਾਨ ਅਤੇ ਨਿਗਰ ਸੀ, ਸਾਹਮਣੇ ਨਾ ਆ ਸਕਿਆ।

(ੲ) ਭਾਰਤੀ ਨਾਰੀ-ਸੰਸਾਰ ਦੇ ਸੰਦਰਭ ਵਿਚ ਗੁਰੂ-ਮਹਿਲਾਂ ਦਾ ਚਰਿੱਤਰ ਤੇ ਉਹਨਾਂ ਦਾ ਨਿੱਖੜਵਾਂ ਯੋਗਦਾਨ ਪਿਛੋਕੜ ਵਿਚ ਹੀ ਰਹਿ ਗਿਆ। ਹਾਲਾਂਕਿ ਗੁਰੂ-ਮਿਸ਼ਨ ਵਿਚ ਗੁਰੂ ਸ਼ਾਹਿਬਾਨ ਖ਼ੁਦ ਆਪ ਜਿਥੇ ਅਗਰ ਭੂਮੀ (Fore Ground) ਵਿਚ ਸਨ। ਉੱਥੇ ਗੁਰੂ ਮਹਿਲ ਪਿੱਠ ਭੂਮੀ (Back Ground) ਵਿਚ ਸਦਾ ਕਾਰਜਸ਼ੀਲ ਰਹੇ।

ਜ਼ਾਹਿਰ ਹੈ, ਸਿੱਖ ਧਰਮ ਦੀ ਨੁਹਾਰ ਜੋ ਸਾਮਾਜਿਕ ਪ੍ਰਸੰਗ ਵਿਚ ਅਸਲੋਂ ਨਿਵੇਕਲੀ ਹੈ, ਉਹ ਉਸ ਪ੍ਰਭਾਵਸ਼ਾਲੀ ਤੇ ਉਸਾਰੂ ਰੂਪ ਵਿਚ ਰੂਪਮਾਨ ਨਹੀਂ ਹੋ ਸਕੀ

ਗੁਰੂ ਨਾਨਕ ਸਾਹਿਬ ਦਾ ਜਨਮ ੧੪੬੯ ਈ. ਵਿਚ ਹੋਇਆ ਤੇ ਗੁਰੂ ਗੋਬਿੰਦ ਸਿੰਘ ਜੀ ਨੇ ੧੭੦੮ ਈ. ਵਿਚ ਪ੍ਰਲੋਕ ਗਮਨ ਕੀਤਾ ਜਿਸ ਦਾ ਅਰਥ ਹੈ ਗੁਰੂ—ਪਰੰਪਰਾ ਦੀ ਉਮਰ ਕੋਈ ਦੋ ਸੌ ਚਾਲੀ ਕੁ ਸਾਲ ਹੈ। ਗੁਰੂ ਮਹਿਲ ਪਰੰਪਰਾ, ਗੁਰੂ—ਪਰੰਪਰਾ ਦੇ ਸਮਵਿਥ ਹੋ ਕੇ ਹੀ ਉਸਰੀ ਹੈ।

ਇਥੇ ਇਹ ਸੰਕੇਤ ਕਰਨਾ ਉਚਿਤ ਪ੍ਰਤੀਤ ਹੁੰਦਾ ਹੈ, ਦਸਮ ਗੁਰੂ ਤੋਂ ਬਾਅਦ ਲੰਮੇ ਅਰਸੇ ਤਕ ਸਿੱਖ ਕੌਮ ਜ਼ੁਲਮ, ਤਸ਼ਦੱਦ ਅਤੇ ਵਹਿਸ਼ਤ ਦਾ ਸ਼ਿਕਾਰ ਰਹੀ। ਇਤਿਹਾਸਕਾਰਾਂ ਨੇ ਇਸ ਨੂੰ ਇਤਿਹਾਸ ਦਾ 'ਅੰਨ੍ਹਾ—ਦੌਰ' ਕਿਹਾ ਹੈ। ਸਿੰਘ ਘਲੂ—ਘਾਰਿਆਂ ਦੇ ਸ਼ਿਕਾਰ ਹੋ ਕੇ ਜੰਗਲ ਬੀਹਾਂ 'ਚ ਜਾ ਲੁਕੇ। ਅਜੇਹੇ ਕਾਲੇ ਸਮੇਂ ਜੇ ਇਤਿਹਾਸਿਕ ਘਟਨਾ—ਕ੍ਰਮ, ਕਾਲ—ਕ੍ਰਮ, ਤਿੱਥੀ—ਤਾਰੀਖ਼, ਸੰਮਤ—ਸੰਨ ਤੇ ਸਥਾਨ—-ਵਿਸ਼ੇਸ਼ ਵਿਵਾਦ ਗ੍ਰਸਤ ਹੋ ਜਾਣ ਤਾਂ ਅਸੰਭਵ ਨਹੀਂ। ਇਸ ਸਮੇਂ ਦਾ ਸਭ ਤੋਂ ਭੈੜਾ ਪ੍ਰਭਾਵ ਇਹ ਹੋਇਆ ਕਿ ਇਤਿਹਾਸਕ ਵੇਰਵਿਆਂ ਵਿਚ ਕਈ ਖਪੇ ਪੈਦਾ ਹੋ ਗਏ, ਸੰਸ਼ੇ ਅਤੇ ਗਲਤਫ਼ਹਿਮੀਆਂ ਵੀ। ਦੂਜੇ ਪਾਸੇ ਪੁਰਖ ਪਰਧਾਨ ਸਮਾਜ ਵਿਚ ਇਸਤ੍ਰੀ—ਵਰਗ ਨੂੰ ਦੁਜੈਲਾ ਸਥਾਨ ਮਿਲਿਆ। ਇਸ ਕਰਕੇ ਵੀ ਗੁਰੂ—ਮਹਿਲ ਸਿੱਖ—ਇਤਿਹਾਸ ਵਿਚ ਬ੍ਰਿਤਾਂਤ ਦੇ ਪਾਤਰ ਨਾ ਬਣ ਸਕੇ। ਇਥੇ ਇਕ ਸ਼ੰਕਾ ਪੈਦਾ ਹੋ ਸਕਦੀ ਹੈ ਕੀ ਗੁਰੂ ਮਹਿਲਾਂ ਉਪਰ ਬ੍ਰਿਤਾਂਤ—ਵਰਣਨ ਇਸ ਕਰਕੇ ਨਹੀਂ ਹੋਇਆ ਕਿ ਪੁਰਖ ਪਰਧਾਨ ਸਮਾਜ ਵਿਚ ਆਮ ਨਾਰੀ ਸਮਾਜ ਦਾ ਸਥਾਨ ਗੌਣ ਸੀ ਜਾਂ ਏਸ ਕਰਕੇ ਕਿ ਉਹਨਾਂ ਦੇ ਜੀਵਨ—ਵੇਰਵੇ ਤਤਕਾਲੀ ਇਤਿਹਾਸਕਾਰਾਂ ਨੂੰ ਪ੍ਰਾਪਤ ਨਹੀਂ ਹੋ ਸਕੇ। ਮੇਰੀ ਜਾਚੇ, ਪਿਛਲੀ ਗੱਲ ਵਧੇਰੇ ਵਜ਼ਨਦਾਰ ਹੈ। ਉਂਵ ਪੁਰਖ ਪਰਧਾਨ ਸਮਾਜ ਵਿਚ ਸਿੱਖ—ਸਮਾਜ ਦੀ ਸਥਿਤੀ ਅਸਲੋਂ ਵੱਖਰੀ ਰਹੀ ਹੈ। ਗੁਰੂ ਸਾਹਿਬਾਨ ਨੇ ਨਾਰੀ—ਸਥਿਤੀ ਨੂੰ ਬੁਲੰਦ ਕਰਨ ਲਈ ਨਾ ਕੇਵਲ ਜਤਨ ਹੀ ਕੀਤੇ ਸਗੋਂ ਆਪ 'ਨਾਰੀ—ਸਤਿਕਾਰ' ਦੀ ਉਦਾਹਰਣ ਬਣ ਕੇ ਸਾਹਮਣੇ ਆਏ। ਸਿੱਖ—ਧਰਮ ਵਿਚ ਅਜੋਕੀਆਂ ਪ੍ਰਵਾਨਿਤ ਕਦਰਾਂ—ਕੀਮਤਾਂ ਉਹੋ ਹੀ ਹਨ ਜਿਹਨਾਂ ਨੂੰ ਗੁਰੂ—ਮਹਿਲਾਂ ਨੇ ਆਪਣੇ ਤਨ 'ਤੇ ਹੰਡਾਇਆ, ਆਪ ਆਪਣੀ ਕਾਰ ਸੇਵਾ ਰਾਹੀਂ ਕਮਾਇਆ। ਆਉਣ ਵਾਲੀ ਉਮਤ ਨੂੰ ਆਪਣੇ ਮਨ, ਬਚਨ, ਕਰਮ ਰਾਹੀਂ ਗੁਰੂ ਮਿਸ਼ਨ ਦ੍ਰਿੜ ਕਰਵਾਇਆ। ਇਸ ਮੁਆਮਲੇ ਵਿਚ, ਇਹ ਗੱਲ ਧਿਆਨ ਜੋਗ ਹੈ। ਭਾਵੇਂ ਗੁਰੂ—ਇਤਿਹਾਸ ਜਾਂ ਸਿੱਖ—ਇਤਿਹਾਸ ਵਿਚ ਗੁਰੂ—ਮਹਿਲਾਂ ਬਾਰੇ ਬਹੁਤ ਅਲਪ ਸਾਮਗ੍ਰੀ ਉਪਲੱਬਧ ਹੈ। ਇਸ ਤੋਂ ਉਲਟ ਗੁਰੂ ਸਾਹਿਬਾਨ ਦੇ ਆਪਣੇ ਜੀਵਨ—ਵਿਹਾਰ ਵਿਚ ਗੁਰੂ—ਮਹਿਲਾਂ ਨੂੰ ਬਹੁਤ ਆਦਰ ਤੇ ਬਰਾਬਰੀ ਵਾਲਾ ਸਥਾਨ ਮਿਲਿਆ ਹੈ। ਇਸ ਲਈ ਇਹ ਜਾਣਨਾ ਮਹੱਤਵਪੂਰਣ ਹੈ ਕਿ ਗੁਰੂ ਸਾਹਿਬਾਨ ਦੀ ਇਸਤਰੀ—ਵਰਗ ਪ੍ਰਤੀ ਜੀਵਨ—ਦ੍ਰਿਸ਼ਟੀ ਕੀ ਸੀ ? ਗੁਰੂ ਸਾਹਿਬਾਨ ਨੇ ਆਪਣੇ ਸਾਰੇ ਕਾਰਜਾਂ ਵਿਚ ਗੁਰੂ—ਮਹਿਲਾਂ ਨੂੰ ਬਰਾਬਰ ਦਾ ਭਾਗੀਦਾਰ

ਬਣਾਇਆ। ਕੋਈ ਅਜਿਹਾ ਕਾਰਜ ਉਹਨਾਂ ਨੇ ਨਹੀਂ ਕੀਤਾ ਜਿਸ ਵਿਚ ਗੁਰੂ—ਮਹਿਲਾਂ ਦੀ ਸ਼ਮੂਲੀਅਤ ਨਹੀਂ ਸੀ। ਜ਼ਾਹਿਰ ਹੈ, ਇਸਤਰੀ—ਵਰਗ ਪ੍ਰਤੀ ਗੁਰੂ ਸਾਹਿਬਾਨ ਦੀ ਸਾਵੀਂ ਸੰਤੁਲਤ ਦ੍ਰਿਸ਼ਟੀ ਸੀ। ਉਹਨਾਂ ਦੇ ਵੇਲੇ ਗੁਰੂ—ਮਹਿਲਾਂ ਦਾ ਬਹੁਤ ਆਦਰ ਮਾਣ ਹੋਇਆ। ਗੁਰੂ ਮਹਿਲਾਂ ਨੇ ਵੀ ਆਪਣੇ ਆਪ ਨੂੰ ਸੁਯੋਗ ਅਧਿਕਾਰੀ ਸਿੱਧ ਕੀਤਾ ਤੇ ਗੁਰੂ ਸਾਹਿਬਾਨ ਦੁਆਰਾ ਚਲਾਏ ਗਏ ਸਾਰੇ ਕਾਰਜਾਂ ਵਿਚ ਪੂਰਾ ਪੂਰਾ ਸਹਿਯੋਗ ਦਿੱਤਾ।

ਗੁਰੂ ਨਾਨਕ ਸਾਹਿਬ ਨੇ ਆਸਾ ਦੀ ਵਾਰ ਵਿਚ ਜਿਥੇ ਨਾਰੀ ਉਥਾਨ ਦੀ ਗੱਲ ਕੀਤੀ ਉਥੇ ਉਹਨਾਂ ਨੇ ਆਪਣੀ ਭੈਣ ਬੇਬੇ ਨਾਨਕੀ ਦਾ ਇਤਨਾ ਮਾਣ—ਆਦਰ ਕੀਤਾ ਕਿ ਸਿੱਖ ਧਰਮ ਵਿਚ ਉਹ ਪਹਿਲੀ ਬੀਬੀ ਸੀ ਜਿਸ ਨੇ ਗੁਰੂ ਨਾਨਕ ਧਰਮ ਨੂੰ ਧਾਰਨ ਕੀਤਾ। ਬੀਬੀ ਨਾਨਕੀ ਜਿਥੇ ਪਹਿਲੀ ਧਰਮ—ਧਾਰਨ ਕਰਨ ਵਾਲੀ ਇਸਤ੍ਰੀ ਸੀ ਉਥੇ ਗੁਰੂ ਜੀ ਦੀ ਪਹਿਲੀ ਪੈਰੋਕਾਰ ਵੀ। ਕਿਤਨਾ ਮਾਣ ਇਸਤ੍ਰੀ ਜਾਤੀ ਦਾ ਗੁਰੂ ਨਾਨਕ ਦੇਵ ਨੇ ਕੀਤਾ ਕਿ ਸਿੱਖ ਧਰਮ ਨੂੰ ਧਾਰਨ ਕਰਨ ਵਾਲੀ ਸਭ ਤੋਂ ਪਹਿਲੀ ਇਸਤ੍ਰੀ ਸੀ। ਏਹ ਬੇਬੇ ਨਾਨਕੀ ਹੀ ਸੀ ਜਿਸ ਨੇ ਵੀਰ ਨਾਨਕ ਦੀ ਭਾਵਨਾ ਦਾ ਸਤਿਕਾਰ ਕਰਦੇ ਹੋਏ ਆਪਣੇ ਵੀਰ ਨੂੰ ਆਪ ਰਬਾਬ ਖ਼ਰੀਦ ਕੇ ਦਿਤੀ। ਕੀਰਤਨ ਅਜ ਸਿੱਖ—ਧਰਮ ਦੀ ਜਿੰਦ—ਜਾਨ ਹੈ। ਪਰ ਰਬੀ ਭਾਵਨਾ ਨੂੰ ਸੰਗੀਤਕ ਸੁਰਾਂ ਵਿਚ ਬੰਨ੍ਹ ਕੇ ਪੇਸ਼ ਕਰਨ ਵਿਚ ਬੀਬੀ ਨਾਨਕੀ ਜੀ ਦੀ ਪ੍ਰੇਰਣਾ ਅਕੱਥ ਹੈ। ਤਦੋਂ ਤੋਂ ਕੀਰਤਨ ਰਾਗ—ਬੱਧ ਰੂਪ ਵਿਚ ਇਕ ਪ੍ਰਤੀਮਾਨ (Norm) ਬਣ ਗਿਆ। ਅੱਜ ਵੀ ਗੁਰੂ—ਘਰ ਵਿਚ ਕੀਰਤਨ ਨੂੰ ਸਰਬ ਪ੍ਰਥਮ ਪਹਿਲ ਪ੍ਰਾਪਤ ਹੈ। ਹੋਰ ਤਾਂ ਹੋਰ ਗੁਰੂ ਨਾਨਕ ਪਾਤਸ਼ਾਹ ਨੇ ਬਾਣੀ—ਰਚਨਾ ਲਈ ਰਾਗ ਇਕ ਲਾਜ਼ਮੀ ਜੁਗਤ ਕਰਾਰ ਕਰ ਦਿੱਤੀ। ਨਿਰਣੈ ਵਜੋਂ, ਗੁਰੂ ਗ੍ਰੰਥ ਵਿਚ ਦਰਜ ਸਾਰਾ ਰਬੀ ਕਲਾਮ ਰਾਗ—ਜੁਗਤ ਰਾਹੀਂ ਪ੍ਰਵਾਨ ਚੜ੍ਹਿਆ ਹੈ।

ਗੁਰੂ ਨਾਨਕ ਦੇਵ ਜੀ ਜਦੋਂ ਬਾਰਾਂ ਬਾਰਾਂ ਸਾਲ ਦੀਆਂ ਲੰਮੀਆਂ ਉਦਾਸੀਆਂ ਧਾਰ ਕੇ ਪ੍ਰਚਾਰ—ਹਿਤ ਦੇਸ਼—ਰਟਨ ਕਰਦੇ ਰਹੇ ਤਾਂ ਉਹਨਾਂ ਦੀ ਧਰਮ ਪਤਨੀ ਮਾਤਾ ਸੁਲੱਖਣੀ ਨੇ ਆਪਣਾ ਤੁਆਜ਼ਨ ਨਹੀਂ ਗੁਆਇਆ। ਗੁਰੂ ਸਾਹਿਬ ਦਾ ਘਰ—ਪਰਿਵਾਰ ਵੀ ਸੀ। ਉਹਨਾਂ ਦੇ ਦੋ ਸਪੁੱਤਰ ਵੀ ਸਨ। ਉਹਨਾਂ ਦੇ ਜੀਵਨ—ਨਿਰਬਾਹ ਲਈ ਸਾਧਨ ਵੀ ਚਾਹੀਦੇ ਸਨ। ਸਪੁੱਤਰਾਂ ਨੂੰ ਪਿਤਾ ਦਾ ਸੰਗ—ਸਾਥ ਅਤੇ ਰਾਹਨੁਮਾਈ ਵੀ ਚਾਹੀਦੀ ਸੀ। ਸੁਪਤਨੀ ਨੂੰ ਪਤੀ ਦੀ ਘਰ ਵਿਚ ਰੌਣਕ ਵੀ ਲੋੜੀਂਦੀ ਸੀ ਤੇ ਉਹਨਾਂ ਦੇ ਸਮੂਹ ਪਰਿਵਾਰ ਨੂੰ ਸੁੱਖ—ਸਹੂਲਤਾਂ ਵੀ। ਮਾਤਾ ਸੁਲੱਖਣੀ ਜੀ ਨੇ ਧਰਮ—ਪ੍ਰਚਾਰ ਨੂੰ ਪਰਮੁੱਖਤਾ ਦਿੱਤੀ ਤੇ ਪਰਿਵਾਰਕ ਲੋੜਾਂ—ਥੁੜਾਂ ਦਾ ਅਸਥਾਨ ਦੁਜੈਲਾ ਮੰਨਿਆ। ਗੁਰੂ ਨਾਨਕ ਸਾਹਿਬ ਜਦੋਂ ਆਪਣੀ ਮਿਸ਼ਨ—ਪੂਰਤੀ ਲਈ ਘਰੋਂ ਬਾਹਰ ਜਾਣ ਲੱਗੇ ਤਾਂ ਜਨਮ—ਸਾਖੀਆਂ ਇਸ ਗੱਲ ਦੀ ਗਵਾਹੀ ਦੇਂਦੀਆਂ ਹਨ ਕਿ ਗੁਰੂ ਨਾਨਕ ਦੇਵ ਜੀ ਦੀ ਭੈਣ ਬੇਬੇ ਨਾਨਕੀ ਦੋਹਾਂ ਭਤੀਜਿਆਂ ਨੂੰ ਲੈਕੇ ਗੁਰੂ ਨਾਨਕ ਦੇਵ ਜੀ ਨੂੰ ਮਮਤਾ ਦਾ ਵਾਸਤਾ ਪਾਇਆ ਹੈ। ਪਰ

ਮਾਤਾ ਸੁਲੱਖਣੀ ਦੇ ਸਿਦਕ ਨੇ ਪਤੀ–ਗੁਰੂ ਦੀ ਰਜ਼ਾ ਨੂੰ ਖਿੜੇ ਮੱਥੇ ਝਲਿਆ। ਗੁਰੂ ਜੀ ਆਪਣੇ ਮਿਸ਼ਨ ਦੀ ਪੂਰਤੀ ਲਈ ਇਕ ਵਾਰ ਨਹੀਂ ਅਨੇਕ ਵਾਰ ਬਾਹਰ ਗਏ। ਮਾਤਾ ਸੁਲੱਖਣੀ ਜੀ ਨੇ ਨਾ ਤਾਂ ਗੁਰੂ ਜੀ ਦੇ ਗ਼ੈਰ–ਹਾਜ਼ਰੀ ਵਿਚ ਵਾਪਰਨ ਵਾਲੇ ਦੁੱਖਾਂ ਦਾ ਜ਼ਿਕਰ ਕਰਕੇ ਸ਼ਕਾਇਤ ਕੀਤੀ ਤੇ ਨਾ ਹੀ ਆਪਣੇ ਸਪੁੱਤਰਾਂ ਦੇ ਜੀਵਨ ਵਿਚ ਪਿਤਾ ਦੀ ਗ਼ੈਰ–ਮੌਜੂਦਗੀ ਵਿਚ ਵਾਪਰਨ ਵਾਲੇ ਵਿਗੋਚੇ ਦਾ ਜ਼ਿਕਰ ਕੀਤਾ। ਉਹ ਤਾਂ ਸਬਰ–ਸੰਤੋਖ ਨਾਲ ਬਾਲਾਂ ਨੂੰ ਪਾਲਦੀ ਸਾਂਭਦੀ ਰਹੀ। ਨਾ ਉਹ ਮਾਪਿਆਂ ਦੇ ਬੂਹੇ 'ਤੇ ਗਈ ਤੇ ਨਾ ਹੀ ਨਨਾਣ ਦੇ ਬੂਹੇ ਤੇ ਬੈਠੀ। ਉਸਨੇ ਆਪਣੇ ਨਿੱਜੀ ਸੁੱਖਾਂ ਨੂੰ ਤਰਜੀਹ ਨਹੀਂ ਦਿੱਤੀ। ਉਹ ਤਾਂ ਤੱਪ–ਤਿਆਗ ਦੀ ਮੂਰਤ ਸੀ। ਉਸਨੇ ਕਸ਼ਟਮਈ ਸਮਾਂ ਭੋਗਿਆ ਪਰ ਸਵੈਮਾਨ ਵਿਚ ਖਾਮੋਸ਼ ਰਹੀ। ਉਸਦਾ ਪਤੀ ਬਾਹਰ ਉਦਾਸੀਆਂ ਕਰਦਾ ਰਿਹਾ ਤੇ ਉਹ ਘਰ ਬੈਠੀ ਨਿੱਜੀ ਸੁਖ–ਸਹੂਲਤਾਂ ਵਲੋਂ ਉਦਾਸੀਨ ਰਹੀ। ਗੁਰੂ ਪਤੀ ਘਰ ਆ ਗਏ–ਵਾਹ ਭੱਲਾ। ਗੁਰੂ ਪਤੀ ਘਰੋਂ ਚਲੇ ਗਏ ਉਹ ਭਾਵੁਕ ਹੋ ਕੇ ਭਾਵਨਾ ਵਿਚ ਵਹਿ ਨਹੀਂ ਗਈ ਸਗੋਂ ਇਕ ਸਮਤੋਲ ਆਪਣੇ ਘਰ ਵਿਚ, ਆਪਣੇ ਪਰਿਵਾਰ ਵਿਚ, ਆਪਣੇ ਸਾਕ ਸੰਬੰਧੀਆਂ ਵਿਚ ਬਣਾਈ ਰਖਿਆ। ਜਦੋਂ ਗੁਰੂ ਪਤੀ ਦੇਸ਼ ਰਟਨ ਕਰਨ ਤੋਂ ਬਾਅਦ ਕਰਤਾਰਪੁਰ ਵਿਚ ਆ ਕੇ ਆਬਾਦ ਹੋਏ ਤਾਂ ਸੁਲੱਖਣੀ ਜੀ ਦੇ ਮਨ ਵਿਚ ਨਾ ਕੋਈ ਰੰਜਸ਼ ਸੀ ਤੇ ਨਾ ਹੀ ਸ਼ਿਕਵਾ। ਸਗੋਂ ਸ਼ੁਕਰ ਸ਼ੁਕਰ ਕਰਕੇ ਗੁਰੂ ਪਤੀ ਦੇ ਹੁਕਮ ਅਨੁਸਾਰ ਧਰਮਸਾਲ ਦੀ ਸੇਵਾ ਸੰਭਾਲ ਲਈ। ਆਏ ਗਏ ਪ੍ਰਾਹੁਣਿਆਂ ਨੂੰ ਜਾਂ ਗੁਰੂ ਘਰ ਦੇ ਸ਼ਰਧਾਲੂਆਂ ਨੂੰ ਪ੍ਰੇਮ ਸਹਿਤ ਪਰਸ਼ਾਦਾ ਛਕਾਉਣਾ ਆਪਣਾ ਪਰਮ ਫ਼ਰਜ਼ ਮੰਨ ਲਿਆ।

ਗੁਰੂ ਅੰਗਦ ਦੇਵ ਜੀ ਦੇ ਸਮੇਂ ਉਹਨਾਂ ਦੇ ਗੁਰੂ ਮਹਿਲ ਮਾਤਾ ਖੀਵੀ ਜੀ ਨੇ ਲੰਗਰ ਦੀ ਸੇਵਾ ਏਨੀ ਨਿਪੁੰਨਤਾ ਨਾਲ ਕੀਤੀ ਕਿ ਗੁਰੂ ਘਰ ਦੇ ਸਮਕਾਲੀ ਰਬਾਬੀ 'ਸਤਾ ਬਲਵੰਡ' ਆਪਣੀ ਰਚਨਾ 'ਰਾਮਕਲੀ ਦੀ ਵਾਰ' ਵਿਚ ਉਹਨਾਂ ਦਾ ਸੰਕੇਤ ਕਰਨੋਂ ਨਾ ਰਹਿ ਸਕੇ। ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕੋ ਗੁਰੂ–ਮਹਿਲ ਦਾ ਨਾਮ ਅੰਕਿਤ ਹੈ। ਇਹ ਮਾਣ ਕੇਵਲ ਮਾਤਾ ਖੀਵੀ ਜੀ ਨੂੰ ਹੀ ਪ੍ਰਾਪਤ ਹੈ :–

(ੳ) ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ

(ਅ) ਬਲਵੰਡ ਖੀਵੀ ਨੇਕ ਜਨ ਜਿਸ ਬਹੁਤੀ ਛਾਉ ਪਤ੍ਰਾਲੀ

ਲੰਗਰ ਦਉਲਤਿ ਵੰਡੀਐ ਰਸੁ ਅੰਮ੍ਰਿਤ ਖੀਰਿ ਘਿਆਲੀ। (ਪੰਨਾ ੯੬੭)

ਮਾਤਾ ਖੀਵੀ ਜੀ ਨੇ ਨਾ ਕੇਵਲ ਲੰਗਰ ਦਾ ਕਾਰਜ–ਭਾਰ ਹੀ ਸੰਭਾਲਿਆ ਸਗੋਂ ਉਹਨਾਂ ਦੇ ਸਮੇਂ ਲੰਗਰ ਦੇ ਪਦਾਰਥ ਬਹੁਤ ਸੁਆਦਲੇ ਤੇ ਅੰਮ੍ਰਿਤ ਰਸ–ਵੰਨੇ ਬਣਦੇ ਰਹੇ ਅੱਜ ਸਿੱਖ–ਧਰਮ ਵਿਚ ਲੰਗਰ ਦੀ ਰਸਮ ਦੂਸਰੇ ਧਰਮਾਂ ਦੇ ਮੁਕਾਬਲੇ ਵਿਚ ਆਪਣੀ ਨਿਵੇਕਲੀ ਨੁਹਾਰ ਰੱਖਦੀ ਹੈ। ਇਸੇ ਲੰਗਰ ਸਦਕਾ ਹੀ ਸਿੱਖ ਧਰਮ ਵਿਚ ਸੰਗਤ ਅਤੇ

ਪੰਗਤ ਦਾ ਸਿਧਾਂਤ ਪਰਪੱਕ ਹੋਇਆ ਹੈ। ਇਸੇ ਸਦਕਾ ਗੁਰੂ—ਲੰਗਰ ਵਿਚ ਹਰ ਧਰਮ ਦਾ ਬੰਦਾ ਪਰਸ਼ਾਦਾ ਛੱਕ ਸਕਦਾ ਹੈ। ਸਭ ਦੀਨ—ਧਰਮ, ਜ਼ਾਤ—ਵਰਗ ਦੇ ਭਰਮ—ਭੇਦ ਮਿਟਾ ਕੇ ਲੰਗਰ ਨੂੰ ਪ੍ਰਾਪਤ ਕਰ ਸਕਦੇ ਹਨ। ਇਹ ਸ਼ੁਧ ਇਨਸਾਨੀਅਤ ਦਾ ਪਾਠ ਜੋ ਸਰਬ ਸਾਂਝ ਭਿਆਲੀ ਦਾ ਪਾਠ ਹੈ, ਨੂੰ ਦ੍ਰਿੜ ਕਰਾਉਣ ਵਿਚ ਮਾਤਾ ਖੀਵੀ ਜੀ ਦਾ ਅਦੁੱਤੀ ਯੋਗਦਾਨ ਹੈ। ਉਹ ਦਿਨੇ ਰਾਤ ਪ੍ਰਭ—ਸਿਮਰਨ ਵਿਚ ਜੁੜੇ, ਕਾਰ—ਸੇਵਾ ਕਰਦੇ ਕਰਦੇ ਆਮ ਲੋਕਈ ਵਿਚ ਏਕਤਾ, ਸਮਤਾ ਦੀ ਭਾਵਨਾ ਦਾ ਸੰਚਾਰ ਕਰਦੇ ਰਹੇ ਜੋ ਕੋਈ ਆਉਂਦਾ ਗਰੀਬ—ਗੁਰਬਾ, ਰਾਜਾ—ਰੰਕ, ਅਮੀਰ—ਗਰੀਬ, ਰੋਗੀ—ਅਰੋਗ, ਉੱਚਾ—ਨੀਵਾਂ ਸਭ ਇਕੋ ਪੰਗਤ ਵਿਚ ਬੈਠ ਕੇ, ਇਕੋ ਜੇਹਾ ਪਰਸ਼ਾਦਾ ਛਕਦੇ। ਹੋਰ ਤਾਂ ਹੋਰ ਗੁਰੂ ਸਾਹਿਬਾਨ ਖ਼ੁਦ ਵੀ ਲੰਗਰ ਵਿਚ ਬੈਠ ਕੇ ਪਰਸ਼ਾਦਾ ਛੱਕਦੇ ਰਹੇ ਹਨ। ਇਹੋ ਉਹ ਉੱਤਮ ਕਾਰਜ ਸੀ ਜਿਸ ਰਾਹੀਂ ਅਮਲੀ ਤੌਰ 'ਤੇ ਸਭ ਤਰ੍ਹਾਂ ਦੇ ਭਰਮ—ਭੇਦ ਮਿਟ ਗਏ। ਸਭੇ ਮਨੁੱਖ ਇਕੋ ਰੱਬ ਦੇ, ਇਕੋ ਜ਼ਾਤ ਦੇ ਸਪੂਤ ਬਣ ਨਿਬੜੇ।

ਗੁਰੂ ਅਮਰਦਾਸ ਜੀ ਦੇ ਮਹਿਲ ਮਾਤਾ ਮਨਸਾ ਦੇਵੀ ਜੀ ਨੇ ਆਪਣੇ ਸਮੇਂ ਵਿਚ ਇਸਤਰੀ—ਜ਼ਾਤ ਨਾਲ ਜੁੜੇ ਅਨੇਕ ਤਰ੍ਹਾਂ ਦੇ ਵਿਤਕਰਿਆਂ ਨੂੰ ਸਮਾਪਤ ਕਰਵਾਇਆ। ਇਸਤਰੀ—ਵਰਗ ਲਈ ਉਦੋਂ ਪੜਦਾ ਕਰਨਾ ਲਾਜ਼ਮੀ ਸੀ। ਪਤੀ ਮਰ ਜਾਣ ਤੇ ਰਹਿੰਦੀ ਉਮਰ ਵਿਧਵਾ ਰੂਪ ਵਿਚ ਹੀ ਗੁਜ਼ਾਰਨੀ ਪੈਂਦੀ ਸੀ। ਉੱਤੋਂ ਸਿਤਮ ਇਹ ਵੀ ਸੀ ਕਿ ਕਈ ਵਾਰੀ ਇਸਤਰੀ ਨੂੰ ਮੋਏ ਪਤੀ ਦੀ ਚਿਖਾ ਤੇ ਹੀ ਸਤੀ ਹੋਣਾ ਪੈਂਦਾ ਸੀ। ਗੁਰੂ ਅਮਰਦਾਸ ਜੀ ਕਾਫ਼ੀ ਬਿਰਧ ਅਵਸਥਾ ਵਿਚ ਗੁਰੂ ਗੱਦੀ ਨੂੰ ਪ੍ਰਾਪਤ ਹੋਏ। ਜ਼ਾਹਿਰ ਹੈ, ਮਾਤਾ ਮਨਸਾ ਦੇਵੀ ਜੀ ਖ਼ਾਸੀ ਬਿਰਧ ਅਵਸਥਾ ਵਿਚ ਗੁਰੂ—ਪਤਨੀ ਦੀ ਪਦਵੀ ਨੂੰ ਪ੍ਰਾਪਤ ਕਰ ਸਕੇ। ਬਿਰਧ ਮਾਂ ਪਾਸੋਂ ਇਸਤਰੀ ਜ਼ਾਤ ਨਾਲ ਹੁੰਦੇ ਵਿਤਕਰੇ ਦੀ ਛਾਣ ਬੀਣ ਦੀ ਤਵੱਕੋ ਰੱਖੀ ਜਾ ਸਕਦੀ ਹੈ। ਨਾਲੇ, ਮਾਤਾ ਮਨਸਾ ਦੇਵੀ ਜੀ ਗੁਰੂ ਪਾਤਸ਼ਾਹ ਨਾਲ ਤੀਰਥ ਯਾਤਰਾ ਆਦਿ 'ਤੇ ਜਾਂਦੇ ਰਹੇ ਸਨ। ਪੜਦੇ ਕਾਰਨ ਇਸਤਰੀਆਂ ਨੂੰ ਕਿਹੋ ਜੇਹੀ ਅਸੁਵਿਧਾ ਵਿਚੋਂ ਗੁਜ਼ਰਨਾ ਪੈਂਦਾ ਸੀ। ਹਿੰਦੂ ਤੀਰਥ—ਸਥਾਨਾਂ ਉੱਤੇ ਬਾਲ ਵਿਧਵਾਵਾਂ ਦੀ ਮਾਤਰਾ ਅੱਜ ਵੀ ਵਧੇਰੇ ਵੇਖਣ ਵਿਚ ਆਉਂਦੀ ਹੈ। ਉਹਨਾਂ ਦੇ ਦੁੱਖ ਦੀ ਗਾਥਾ ਦਾ ਮਾਤਾ ਜੀ ਨੂੰ ਤੀਖਣ ਅਹਿਸਾਸ ਸੀ। ਕਿਵੇਂ ਉਹ ਦੁਖਆਰੀਆਂ ਦਰ ਦਰ ਦੀਆਂ ਠੁਹਕਰਾਂ ਖਾਂਦੀਆਂ ਸਨ। ਸੌਹਰੇ ਘਰੀਂ ਉਹਨਾਂ ਦੀ ਥਾਂ ਨਹੀਂ ਸੀ ਰਹਿੰਦੀ। ਪੇਕੇ ਝਲਦੇ ਨਹੀਂ ਸਨ। ਪੇਟ ਦੀ ਅੱਗ ਨੂੰ ਝੁਲਕਾ ਦੇਣ ਲਈ ਉਹ ਤੀਰਥ ਸਥਾਨਾਂ 'ਤੇ ਪੁੰਨ ਦਾਨ ਦੀ ਰਸਤ ਨਾਲ ਝਟ ਲੰਘਾਉਂਦੀਆਂ ਸਨ। ਕੋਈ ਵੱਡੀ ਗੱਲ ਨਹੀਂ ਇਹ ਦੰਪਤੀ : ਗੁਰੂ ਅਮਰਦਾਸ ਜੀ ਤੇ ਮਾਤਾ ਮਨਸਾ ਦੇਵੀ ਜੀ ਇਹਨਾਂ ਬੁਰਾਈਆਂ ਨੂੰ ਸੁਧਾਰਨ ਲਈ ਸੋਚਦੇ ਰਹੇ ਹੋਣ ਤੇ ਫ਼ਿਰ ਜਦੋਂ ਗੁਰੂ ਜੀ ਨੇ ਗੁਰੂ ਪਦਵੀ ਸੰਭਾਲੀ ਤੇ ਨਾਰੀ—ਸਮਾਜ ਨਾਲ ਜੁੜੀਆਂ ਤਿੰਨੇ ਭੈੜੀਆਂ ਰਸਮਾਂ ਦਾ ਕੀਰਤਨ—ਸੋਹਿਲਾ ਪੜ੍ਹ ਦਿੱਤਾ। ਇਕ ਗੱਲ ਹੋਰ ਜੋ ਗੁਰੂ ਅਮਰਦਾਸ ਜੀ ਨੇ

ਕੀਤੀ–ਕੋਈ ਵੀ ਉਪਦੇਸ਼ ਜੜ੍ਹ ਨਹੀਂ ਪਕੜਦਾ ਜੇ ਉਹ ਨਾਰੀ–ਸਮਾਜ ਵਿਚ ਪ੍ਰਵਾਨ ਨਾ ਹੋਵੇ। ਹੋਰ ਤਾਂ ਹੋਰ ਗੁਰੂ ਅਮਰਦਾਸ ਜੀ ਨੇ ਜਦੋਂ ਧਰਮ–ਪ੍ਰਚਾਰ ਲਈ ੨੨ ਮੰਜੀਆਂ ਦੀ ਸਥਾਪਨਾ ਕੀਤੀ ਤੇ ਇਹ ਮਾਣ ਇਸਤ੍ਰੀਆਂ ਨੂੰ ਵੀ ਦਿੱਤਾ। ਕਈ ਇਸਤ੍ਰੀਆਂ ਨੂੰ ਪ੍ਰਚਾਰ–ਹਿਤ ਮੰਜੀਆਂ ਸੌਂਪੀਆਂ ਗਈਆਂ। ਇਸ ਦੇ ਨਾਲ ਹੀ ਉਹਨਾਂ ਨੇ ੭੨ ਪੰਘੂੜਿਆਂ ਦੀ ਸਥਾਪਨਾ ਵੀ ਕੀਤੀ। ਇਸਤ੍ਰੀਆਂ ਨੂੰ ਧਰਮ–ਪ੍ਰਚਾਰਕ ਬਨਾਉਣ ਦਾ ਸੇਹਰਾ ਨਿਰੋਲ ਸਿੱਖ–ਧਰਮ ਦੇ ਹਿੱਸੇ ਹੀ ਆਇਆ ਹੈ। ਸੰਖੇਪ ਵਿਚ, ਨਾਰੀ–ਸਮਾਜ ਵਿਚ ਜਾਗ੍ਰਤੀ ਲਿਆਉਣ ਦਾ ਬੀੜਾ ਮਾਤਾ ਮਨਸਾ ਦੇਵੀ ਜੀ ਨੇ ਚੁੱਕਿਆ। ਆਮ ਲੋਕਾਂ ਨੂੰ ਇਹਨਾਂ ਭੈੜੀਆਂ ਰਸਮਾਂ ਤੋਂ ਛੁਟਕਾਰਾ ਪਾਉਣ ਲਈ ਸੁਚੇਤ ਕੀਤਾ। ਉਹਨਾਂ ਨੂੰ ਮਾਨਸਿਕ ਤੌਰ ਤੇ ਤਿਆਰ ਕੀਤਾ। ਤਾਹੀਉ ਜਦੋਂ ਗੁਰੂ ਜੀ ਨੇ ਇਹਨਾਂ ਨੂੰ ਖ਼ਤਮ ਕਰਨ ਲਈ ਹੁਕਮ ਕੀਤਾ ਤਾਂ ਸਾਰੇ ਮਾਈ–ਭਾਈ ਇਕ ਮਤ ਮੰਨ ਗਏ। ਕੁਲ ਮਿਲਾ ਕੇ, ਨਾਰੀ–ਸਮਾਜ ਨੂੰ ਸੰਕਟ–ਮੁਕਤ ਕਰਾਉਣ, ਉਹਨਾਂ ਵਿਚ ਨਵੀਂ ਸੋਚ ਪੈਦਾ ਕਰਨ ਤੇ ਸੁਚੱਜੀ ਜੀਵਨ–ਜੁਗਤ ਨੂੰ ਸੰਚਾਰਨ ਵਿਚ ਮਾਤਾ ਮਨਸਾ ਦੇਵੀ ਜੀ ਦਾ ਬਹੁਮੁੱਲਾ ਯੋਗਦਾਨ ਹੈ।

ਗੁਰੂ ਰਾਮਦਾਸ ਜੀ ਦੇ ਮਹਿਲ ਬੀਬੀ ਭਾਨੀ ਜੀ ਗੁਰੂ–ਮਹਿਲ–ਪਰੰਪਰਾ ਵਿਚ ਇਕ ਨਵਾਂ ਵੇਰਵਾ ਜੋੜਦੇ ਹਨ। ਪੰਜਾਬੀ ਸਭਿਆਚਾਰ ਵਿਚ ਧੀਆਂ ਪਾਸੋਂ ਪਿਤਾ ਸੇਵਾ ਨਹੀਂ ਕਰਾਉਂਦੇ। ਬੀਬੀ ਭਾਨੀ ਨੇ ਇਹ ਸਾਬਤ ਕਰ ਦਿੱਤਾ ਕਿ ਲੜਕੇ ਤੇ ਲੜਕੀ ਵਿਚ ਫ਼ਰਕ ਨਹੀਂ। ਸਗੋਂ ਧੀਆਂ ਵਧੇਰੇ ਸਿਦਕ ਨਾਲ ਸੇਵਾ ਕਰ ਸਕਦੀਆਂ ਹਨ। ਨਾਲੇ, ਇਸ ਤੋਂ ਪਹਿਲਾਂ ਮਾਤਾ ਸੁਲੱਖਣੀ, ਮਾਤਾ ਖੀਵੀ ਤੇ ਮਾਤਾ ਮਨਸਾ ਦੇਵੀ ਨੂੰ ਗੁਰੂ–ਮਾਤ ਹੋਣ ਦਾ ਗੌਰਵ ਹਾਸਲ ਨਹੀਂ ਹੋ ਸਕਿਆ। ਬੀਬੀ ਭਾਨੀ ਨੇ ਆਪਣੀ ਸੱਚੀ–ਸੁਚੀ ਸੇਵਾ ਸਦਕਾ ਹੀ ਇਹ ਵਰ ਪ੍ਰਾਪਤ ਕੀਤਾ "ਜਾਣ ਨ ਦੇਸਾਂ ਸੋਢੀਉ ਹੋਰਸ ਅਜਰ ਨ ਜਰਿਆ ਜਾਈ" ਉਹ ਭਾਵੀ ਸੰਤਾਨ ਜਿਸ ਨੇ ਅਕਹਿ ਕਸ਼ਟ ਸਹਾਰਨੇ ਸਨ। ਨਾ ਜਰਨ ਵਾਲੇ ਦੁੱਖ ਜਰਨੇ ਸਨ। ਬੀਬੀ ਭਾਨੀ ਨੇ ਉਹਨਾਂ ਨੂੰ ਆਪਣੀ ਭਾਵੀ ਸੰਤਾਨ ਮੰਨ ਕੇ ਗੁਰੂ–ਇਤਿਹਾਸ ਨੂੰ ਇਕ ਨਵਾਂ ਮੋੜ ਦੇ ਦਿਤਾ। ਇਸ ਤੋ ਪਹਿਲਾਂ ਗੁਰੂ–ਪਦਵੀ ਦਾ ਹੱਕ ਅਧਿਕਾਰੀ ਨੂੰ ਪ੍ਰਾਪਤ ਸੀ। ਹੁਣ ਆਉਣ ਵਾਲੇ ਗੁਰੂ ਅਧਿਕਾਰੀ ਤਾਂ ਹੋਣਗੇ ਹੀ ਪਰ ਉਹ ਗੁਰੂ–ਬੰਸੀ ਵੀ ਹੋਣਗੇ। ਆਉਣ ਵਾਲੇ ਸਮਿਆਂ ਵਿਚ ਗੁਰੂ–ਪਦਵੀ ਦੀ ਪ੍ਰਾਪਤੀ ਲਈ ਸ਼ਰਤਾਂ ਹੋਰ ਕਰੜੀਆਂ ਹੋ ਗਈਆਂ। ਗੁਰੂ–ਬੰਸੀ ਹੋਣਾ ਜੇ ਪਹਿਲੀ ਸ਼ਰਤ ਸੀ ਤਾਂ ਸੁਯੋਗ ਹੋਣਾ ਉਸ ਤੋਂ ਵੀ ਵੱਧ ਸਖਤ ਸ਼ਰਤ ਸੀ। ਫ਼ਲਸਰੂਪ, ਗੁਰੂ ਬੰਸੀ ਸੰਤਾਨ ਨਾਮ–ਸਿਮਰਨ–ਸੇਵਾ ਆਦਿ ਅਮੋਲ ਗੁਣਾਂ ਨਾਲ ਇਕਸੁਰ ਹੋਈ ਰਹੀ। ਪਰ ਪ੍ਰਸ਼ਨ ਤਾਂ ਪਰੀਖਿਆ ਦਾ ਸੀ :–

ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ।

ਗੁਰੂ ਸਾਹਿਬਾਨ ਨੇ ਪਰੀਖਿਆ ਲੈਂਦੇ ਸਮੇਂ ਕਿਸੇ ਤਰ੍ਹਾਂ ਦੀ ਰਿਆਇਤ ਨਹੀਂ ਕੀਤੀ ਸਗੋਂ ਗੁਰੂ ਬੰਸੀਆਂ ਦੀ ਚੋਣ ਨਿਰਪੱਖ ਨਿਰੋਲ ਯੋਗਤਾ ਉਪਰ ਆਧਾਰਿਤ ਰਹੀ। ਜੇ ਪਿਤਾ ਗੁਰੂ ਹਰਿਗੋਬਿੰਦ ਨੇ ਬਰਖੁਰਦਾਰ ਤੇਗ਼ ਬਹਾਦਰ ਲਈ ਇਹ ਸੋਚਿਆ ਕਿ ਉਹਨਾਂ ਨੂੰ ਅਜੇ ਹੋਰ ਆਤਮ ਸਾਧਨਾ ਦੀ ਲੋੜ ਹੈ ਤਾਂ ਉਹਨਾਂ ਨੇ ਪੁੱਤਰ ਨੂੰ ਛੱਡ ਕੇ ਗੁਰਿਆਈ ਪਹਿਲਾਂ ਪੋਤਰੇ ਨੂੰ ਦੇ ਦਿਤੀ ਤੇ ਜਦੋਂ ਪੋਤਰੇ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਸੋਚਿਆ ਕਿ ਗੁਰੂ ਤੇਗ਼ ਬਹਾਦਰ ਜੀ ਇਸ ਸਮੇਂ ਗੁਰੂ ਗੱਦੀ ਦੇ ਯੋਗ ਹੱਕਦਾਰ ਹਨ ਤਾਂ ਉਹਨਾਂ ਨੇ ਆਪਣੇ ਬਾਬੇ ਗੁਰੂ ਤੇਗ਼ ਬਹਾਦਰ ਜੀ ਨੂੰ ਗੁਰੂ ਗੱਦੀ ਦਾ ਵਾਰਸ ਬਨਾਉਣ ਦਾ ਇਸ਼ਾਰਾ ਕਰ ਦਿੱਤਾ। ਕੁਲ ਮਿਲਾ ਕੇ, ਬੀਬੀ ਭਾਨੀ ਸੇਵਾ–ਸਰੂਪ ਬਣ ਕੇ ਸਾਹਮਣੇ ਆਈ, ਤੇ ਉਸ ਨੇ ਆਪਣੀ ਸੇਵਾ ਸਦਕਾ ਇਹ ਸਿੱਧ ਕਰ ਦਿੱਤਾ ਕਿ ਗੁਰੂ ਘਰ ਵਿਚ ਸੇਵਾ ਦੀ ਇਤਨੀ ਵੱਡੀ ਸ਼ਕਤੀ ਹੈ ਕਿ ਇਸ ਦੇ ਸਹਾਰੇ ਗੁਰੂ–ਘਰ ਦੀ ਪਰੰਪਰਾ ਵਿਚ ਇਕ ਨਵਾਂ ਨੁਕਤਾ ਜੋੜਿਆ ਜਾ ਸਕਦਾ ਹੈ।

ਗੁਰੂ ਅਰਜਨ ਦੇਵ ਜੀ ਦੇ ਮਹਿਲ ਮਾਤਾ ਗੰਗਾ ਜੀ ਨੇ ਆਪਣੇ ਹਥੀਂ ਆਪਣੇ ਪਤੀ ਗੁਰੂ ਨੂੰ 'ਸ਼ਹੀਦੀ' ਦੇ ਰਾਹ 'ਤੇ ਤੋਰਿਆ। ਉਸ ਵੇਲੇ ਗੁਰੂ ਹਰਿਗੋਬਿੰਦ ਜੀ ੧੧ ਸਾਲ ਦੇ ਸਨ। ਛੇਵੇਂ ਗੁਰੂ ਆਪਣੀ ਮਾਂ ਦੇ ਬੜੇ ਲਾਡਲੇ ਤੇ ਸਹਿਕਵੇਂ ਬਾਲ ਸਨ। ਮਾਂ ਨੇ ਵਿਆਹ ਦੇ ਲੰਮੇ ਅਰਸੇ ਬਾਅਦ ਕਈ ਸਿਕਾਂ ਸਿੱਕ ਕੇ ਸਪੁਤਰ ਦਾ ਮੂੰਹ ਵੇਖਿਆ ਸੀ। ਉਹ ਆਪਣੇ ਪਤੀ ਦੀ ਆਪਣੇ ਮਿਸ਼ਨ ਪ੍ਰਤੀ ਆਸਥਾ ਵੇਖ ਕੇ ਮਾਣ ਨਾਲ ਭਰ ਗਈ ਸੀ। ਉਹ ਡੋਲੀ ਜਾਂ ਘਬਰਾਈ ਨਹੀਂ ਸੀ ਸਗੋਂ ਗੁਰੂ–ਮਾਤਾ ਹੋਣ ਦੇ ਨਾਤੇ ਬਾਲ ਪੁੱਤਰ ਨੂੰ ਚੁਣੌਤੀ ਦਾ ਸਾਹਮਣਾ ਕਰਨ ਲਈ ਤਿਆਰ ਕਰ ਲਿਆ ਸੀ। ਗੁਰੂ ਘਰ ਦੀ ਸ਼ਾਂਤ ਅਧਿਆਤਮਕ ਲਹਿਰ ਨੇ ਇਨਕਲਾਬ ਦੀ ਅੰਗੜਾਈ ਲਈ। ਇਹ ਮਾਤਾ ਗੰਗਾ ਹੀ ਸਨ ਜਿਹਨਾਂ ਨੇ ਗੁਰੂ ਪਤੀ ਨੂੰ ਭਾਰਤ ਦੇ ਕੋਨੇ ਕੋਨੇ ਤੋਂ ਵਖੋ ਵੱਖ ਸੰਤਾਂ – ਭਗਤਾਂ ਦੀ ਰਚਨਾ ਨੂੰ ਇਕੱਤਰ ਕਰਦੇ ਵੇਖਿਆ ਸੀ। ਉਹਨਾਂ ਬਿਨਾਂ ਜ਼ਾਤ–ਪਾਤ, ਵਰਗ–ਧਰਮ ਵਿਚਾਰੇ ਸੰਤਾਂ–ਭਗਤਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸੰਪਾਦਿਤ ਕਰਦੇ ਵੀ ਵੇਖਿਆ ਤੇ ਉਸ ਬਾਣੀ ਨੂੰ ਗੁਰੂ–ਰੂਪ–ਬਾਣੀ ਦੀ ਮਾਨਤਾ ਦੇ ਕੇ ਸਤਿਕਾਰ ਕਰਦੇ ਵੀ ਵੇਖਿਆ। ਇਹ ਮਨ–ਬਚ–ਕਰਮ ਦੀ ਅਭੇਦਤਾ ਸੀ। ਮਾਤਾ ਗੰਗਾ ਜੀ ਇਸ ਸੰਪਾਦਨ ਕਾਰਜ ਵਿਚ ਸਹਿਯੋਗੀ ਬਣ ਕੇ ਰਹੇ ਸਨ। ਗੁਰੂ ਪਤੀ ਨੂੰ ਭਾਰੀ ਮਾਤਰਾ ਵਿਚ ਇਮਾਰਤ ਸਾਜੀ ਕਰਦੇ ਵੇਖਿਆ ਸੀ। ਸਰੋਵਰ–ਨਿਰਮਾਣ ਵੀ ਮਨ–ਬਚ–ਕਰਮ ਦੀ ਅਭੇਦਤਾ ਵਲ ਰੁਚਿਤ ਸੀ। ਅਜੇਹੀ ਅਦੁੱਤੀ ਅਭੇਦਤਾ ਦੀ ਸ਼ਨਾਸ ਜਦੋਂ ਵਕਤੀ ਹਕੂਮਤ ਨੂੰ ਹੋਈ ਤਾਂ ਉਸ ਨੂੰ ਪੰਚਮ ਗੁਰੂ ਮਹਾਨ ਇਨਕਲਾਬੀ ਲਗੇ। ਇਨਕਲਾਬੀ ਪਤੀ ਦੀ ਗੁਰੂ ਪਤਨੀ ਨੇ ਆਪਣੇ ਬਾਲ ਪੁੱਤਰ ਵਿਚ ਅਨੇਕਾਂ ਸੰਭਾਵਨਾਵਾਂ ਜਗਾ ਦਿਤੀਆਂ। ਮਾਤਾ ਗੰਗਾ ਨੇ ਬਾਲ ਗੁਰੂ ਹਰਿਗੋਬਿੰਦ ਵਿਚ ਇਹ ਭਾਵਨਾ ਕੁਟ ਕੁਟ ਕੇ ਭਰ ਦਿੱਤੀ ਕਿ ਆਪਣੇ ਮਿਸ਼ਨ ਲਈ

ਮਰ ਮਿਟੋ ਪਰ ਈਨ ਨਾ ਮੰਨੋ। ਇਤਿਹਾਸ ਗਵਾਹ ਹੈ, ਬਾਲ ਗੁਰੂ ਹਰਿਗੋਬਿੰਦ ਨੇ ਮੀਰੀ–ਪੀਰੀ ਦੀਆਂ ਤਲਵਾਰਾਂ ਪਹਿਨ ਕੇ ਸ਼ਾਂਤ ਅਧਿਆਤਮਕ ਲਹਿਰ ਵਿਚ ਵਿਦਰੋਹ ਦਾ ਬੀ ਬੀਜ ਦਿੱਤਾ। ਗੁਰੂ ਹਰਿਗੋਬਿੰਦ ਨੇ ਚਾਰ ਲੜਾਈਆਂ ਆਪਣੀ ਮਾਤਾ ਗੰਗਾ ਦੀ ਮੌਜੂਦਗੀ ਵਿਚ ਹਕੂਮਤ ਨਾਲ ਲੜੀਆਂ। ਮਾਂ ਗੰਗਾ ਗੁਰੂ ਹਰਿਗੋਬਿੰਦ ਦੀ ਸਭ ਤੋਂ ਵੱਡੀ ਸਲਾਹਕਾਰ ਰਹੀ। ਕੁਲ ਮਿਲਾ ਕੇ, ਮਾਤਾ ਗੰਗਾ ਨੇ ਗੁਰੂ ਘਰ ਵਿਚ ਸੇਵਾ–ਸਿਮਰਨ ਤੇ ਲੰਗਰ ਦੀ ਪਰੰਪਰਾ ਨਾਲ ਇਕ ਹੋਰ ਨਵੀਂ ਪਰੰਪਰਾ 'ਕੁਰਬਾਨੀ' ਦੀ ਜੋੜੀ। ਪਤੀ ਕੁਰਬਾਨ ਕਰਵਾ ਲਿਆ ਪਰ ਇਨਸਾਨੀਅਤ ਦੀ ਸਰਬ ਸਾਂਝੀਵਾਲਤਾ ਨੂੰ ਆਂਚ ਨਹੀਂ ਆਉਣ ਦਿਤੀ।

ਗੁਰੂ ਹਰਿਗੋਬਿੰਦ ਜੀ ਦੇ ਮਹਿਲ ਮਾਤਾ ਨਾਨਕੀ ਜੀ ਗੁਰੂ ਤੇਗ਼ ਬਹਾਦਰ ਜੀ ਦੀ ਸੁਭਾਗੀ ਮਾਤਾ ਵੀ ਹਨ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਦਾਦੀ–ਅੰਮਾ ਵੀ। ਗੁਰੂ ਦੀ ਦਾਦੀ–ਅੰਮਾਂ ਹੋਣ ਦਾ ਸੁਭਾਗ ਕੇਵਲ ਬੀਬੀ ਭਾਨੀ, ਮਾਤਾ ਗੰਗਾ ਅਤੇ ਮਾਤਾ ਨਾਨਕੀ ਜੀ ਦੇ ਹਿੱਸੇ ਆਇਆ ਹੈ। ਮਾਤਾ ਨਾਨਕੀ ਨੇ ਆਪਣੇ ਸਪੁੱਤਰ (ਗੁਰੂ) ਤੇਗ਼ ਬਹਾਦਰ ਦੀ ਕਈ ਵਰ੍ਹੇ ਸੇਵਾ ਕੀਤੀ। ਬੀਬੀ ਭਾਨੀ ਨੇ ਪਿਤਾ ਦੀ ਸੇਵਾ ਕੀਤੀ ਤੇ ਮਾਤਾ ਨਾਨਕੀ ਨੇ ਆਪਣੇ ਸਪੁੱਤਰ ਦੀ। ਜਦੋਂ ਪਤੀ ਗੁਰੂ ਹਰਿਗੋਬਿੰਦ ਨੇ ਗੁਰੂ ਗੱਦੀ ਆਪਣੇ ਪੋਤਰੇ ਗੁਰੂ ਹਰਿ ਰਾਇ ਨੂੰ ਦੇਣ ਦਾ ਫ਼ੈਸਲਾ ਕਰ ਲਿਆ ਤਾਂ ਰਜ਼ਾ–ਰੂਪ ਮਾਤਾ ਨੇ ਭਾਣਾ ਮੰਨਦੇ ਹੋਏ ਆਪਣੇ ਨੂੰਹ–ਪੁਤਰ (ਮਾਤਾ ਗੁਜਰੀ ਤੇ ਗੁਰੂ ਤੇਗ਼ ਬਹਾਦਰ) ਸਮੇਤ ਆਪਣੇ ਪੇਕਿਆਂ ਕੋਲ ਬਕਾਲੇ ਰਹਿਣਾ ਕਬੂਲ ਕਰ ਲਿਆ। ਇਸੇ ਤਰ੍ਹਾਂ ਜਦੋਂ ਗੁਰੂ ਹਰਿ ਰਾਇ ਜੀ ਨੇ ਆਪਣੇ ਸਪੁੱਤਰ (ਗੁਰੂ ਹਰਿਕ੍ਰਿਸ਼ਨ) ਨੂੰ ਅਥਵਾ ਮਾਤਾ ਨਾਨਕੀ ਦੇ ਪੋਤਰੇ ਨੂੰ ਗੁਰੂ ਗੱਦੀ ਦੇਣ ਦਾ ਫੈਸਲਾ ਕੀਤਾ ਤਾਂ ਮਾਤਾ ਨਾਨਕੀ ਦਾ ਸਿਦਕ ਡੋਲਿਆ ਨਹੀਂ ਸਗੋਂ ਗੁਰੂ ਪਤੀ ਦੇ ਬਚਨਾਂ ਦੇ ਸੱਚ ਹੋਣ ਦੀ ਆਸ ਲਗਾਈ ਬੈਠੇ ਰਹੇ। ਪਤੀ ਗੁਰੂ ਹਰਿਗੋਬਿੰਦ ਨੇ ਮਾਤਾ ਨਾਨਕੀ ਨੂੰ ਪੁੱਛਣ ਤੇ ਇਹ ਦਸਿਆ ਸੀ ਕਿ ਤੇਗ਼ ਬਹਾਦਰ ਜੀ ਨੂੰ ਗੁਰਿਆਈ ਲਈ ਆਪੇ ਵਾਜ ਪਵੇਗੀ। ਫਿਰ ਸਮਾਂ ਆਇਆ ਤਾਂ ਮੱਖਣ ਸ਼ਾਹ ਲੁਬਾਣੇ ਨੇ ''ਗੁਰ ਲਾਧੋ ਰੇ ਗੁਰ ਲਾਧੋ ਰੇ'' ਦੀ ਸਦ ਲਗਾਈ। ਮਾਤਾ ਨਾਨਕੀ ਜੀ ਨੇ ਨਾ ਤਾਂ ਆਪ ਹੀ ਈਰਖਾ ਕੀਤੀ ਤੇ ਨਾ ਹੀ ਨੂੰਹ–ਪੁੱਤਰ ਦੇ ਮਨ ਵਿਚ ਈਰਖਾ ਦਾ ਬੀਜ ਪ੍ਰਫੁਲਤ ਹੋਣ ਦਿਤਾ। ਗੁਰੂ ਤੇਗ਼ ਬਹਾਦਰ ਜੀ ਦੇ ਗੁਰੂ ਪ੍ਰਗਟ ਹੋਣ ਸਮੇਂ ਜਦੋਂ ਧੀਰਮਲ ਨੇ ਗੋਲੀ ਚਲਾਈ ਤਾਂ ਭਾਣੇ ਮੰਨਣ ਵਾਲੀ ਮਾਤਾ ਨਾਨਕੀ ਨੇ ਆਪਣੇ ਸਪੁੱਤਰ ਨੂੰ ਦੌਰੇ 'ਤੇ ਰਵਾਨਾ ਕਰ ਦਿੱਤਾ। ਜ਼ਾਹਿਰ ਹੈ, ਇਹਨਾਂ ਦੇ ਜ਼ਿੰਮੇ ਪਤੀ–ਸੇਵਾ ਲਗੀ ਰਹੀ ਜੋ ਇਹਨਾਂ ਨੇ ਬੜੇ ਪਿਆਰ ਨਾਲ ਨਿਭਾਹੀ। ਪਤੀ ਗੁਰੂ ਹਰਿ ਰਾਇ ਜੀ ਦੇ ਪ੍ਰਲੋਕ ਗਮਨ ਤੋਂ ਬਾਅਦ ਬਾਲਾ ਗੁਰੂ ਹਰਿਕ੍ਰਿਸ਼ਨ ਜੀ ਦੀ ਸੇਵਾ–ਸੰਭਾਲ ਵੀ ਸਿਦਕ ਨਾਲ ਕਰਦੇ ਹੋਏ ਦਿੱਲੀ ਰਾਜਾ ਜੈ ਸਿੰਘ ਦੇ ਬੰਗਲੇ 'ਤੇ ਵੀ ਨਾਲ ਹੀ ਆਏ। ਜਦੋਂ ਬਾਲ ਗੁਰੂ ਨੂੰ ਚੇਚਕ ਹੋ ਗਈ ਤਾਂ ਨਾਮ–ਸਿਮਰਨ ਦਾ ਪ੍ਰੋਗਰਾਮ ਮਾਤਾ ਜੀ ਦੀ ਨਿਗਰਾਨੀ ਹੇਠ ਬਦਸਤੂਰ ਚਲਦਾ ਹੈ। ਇਥੇ ਹੀ ਬਸ ਨਹੀਂ ਜਦੋਂ ਬਾਲ

ਗੁਰੂ ਨੇ ਗੁਰਿਆਈ ਗੱਦੀ ਦੇਣ ਦਾ ਸੰਕੇਤ 'ਬਾਬੇ ਬਕਾਲੇ' ਵਲ ਕੀਤਾ ਮਾਂ ਦਿਲ ਉਦੋਂ ਵੀ ਡੋਲਿਆ ਨਹੀਂ ਕਿ ਗੁਰਿਆਈ ਆਪਣੇ ਵੱਡੇ ਭਰਾ ਰਾਮ ਰਾਇ ਨੂੰ ਦੇ ਦਿਉ। ਸਗੋਂ ਗੁਰੂ ਦਾ ਹੁਕਮ ਸਿਰ ਮੱਥੇ ਮੰਨ ਕੇ ਬਕਾਲੇ ਪਹੁੰਚੇ। ਮਾਤਾ ਕਿਸ਼ਨ ਕੌਰ ਨੇ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਸਪੁੱਤਰ ਨਹੀਂ ਜਾਤਾ ਸਗੋਂ ਗੁਰੂ ਮੰਨਿਆ। ਮਾਤਾ ਜੀ ਨੇ ਆਪਣੇ ਵਿਹਾਰ ਨਾਲ ਇਹ ਸਿੱਧ ਕਰ ਦਿਤਾ ਕਿ ਗੁਰੂ ਜੋਤ ਦਾ ਸੰਬੰਧ ਉਮਰ ਨਾਲ ਨਹੀਂ। ਗੁਰੂ-ਜੋਤ ਦੇ ਨਿਵਾਸ ਨਾਲ ਹੈ। ਗੁਰੂ-ਜੋਤ ਦਾ ਨਿਵਾਸ ੭੨ ਸਾਲਾਂ ਦੇ ਬਜ਼ੁਰਗ ਬਾਬਾ ਅਮਰਦਾਸ ਵਿਚ ਵੀ ਹੋ ਸਕਦਾ ਹੈ ਤੇ ਪੰਜ ਸਾਲੇ ਬਾਲ ਸ੍ਰੀ ਹਰਿਕ੍ਰਿਸ਼ਨ ਵਿਚ ਵੀ। 'ਗੁਰੂ-ਜੋਤ' ਦੇ ਨਿਵਾਸ ਦੀ ਵਿਲੱਖਣਤਾ ਨੂੰ ਉਜਾਗਰ ਕਰਨ ਵਿਚ ਮਾਤਾ ਕਿਸ਼ਨ ਕੌਰ ਦਾ ਯੋਗਦਾਨ ਬੇਜੋੜ ਹੈ।

ਗੁਰੂ ਤੇਗ਼ ਬਹਾਦਰ ਜੀ ਦੇ ਮਹਿਲ ਮਾਤਾ ਗੁਜਰੀ ਨੂੰ ਗੁਰੂ-ਨੂੰਹ ਹੋਣ ਦਾ ਮਾਣ ਵੀ ਪ੍ਰਾਪਤ ਹੈ, ਗੁਰੂ ਪਤਨੀ ਤੇ ਗੁਰੂ-ਮਾਤਾ ਹੋਣ ਦਾ ਵੀ। ਮਾਤਾ ਗੁਜਰੀ ਜੀ ਸੇਵਾ-ਸਿਮਰਨ ਦੀ ਮੂਰਤ ਸਨ। ਇਹਨਾਂ ਦੇ ਪਤੀ ਲਗਭਗ ੨੬ ਵਰ੍ਹੇ ਭੋਰੇ ਵਿਚ ਤਪੱਸਿਆ ਕਰਦੇ ਰਹੇ ਤੇ ਆਪ ੨੩ ਵਰ੍ਹੇ ਦਹਿਲੀਜ਼ ਤੇ ਸਿਰ ਰਖੀ ਆਤਮ-ਸਾਧਨਾ ਵਿਚ ਲੀਨ ਰਹੇ। ਮਾਤਾ ਗੁਜਰੀ ਸਿੱਖ ਧਰਮ ਵਿਚ ਪਹਿਲੀ ਸ਼ਹੀਦ ਇਸਤ੍ਰੀ ਹੈ ਤੇ ਇਹ ਮਾਣ ਦੁਨੀਆਂ ਵਿਚ ਨਿਰੋਲ ਮਾਤਾ ਜੀ ਨੂੰ ਹੀ ਪ੍ਰਾਪਤ ਹੈ। ਮਾਤਾ ਗੁਜਰੀ ਦੁਨੀਆਂ ਵਿਚ ਪਹਿਲੀ ਦਾਦੀ-ਅੰਮਾਂ ਹੈ ਜਿਸ ਨੇ ਆਪਣੀ ਸਿੱਖਿਆ ਦਾ ਫ਼ਲ ਆਪਣੇ ਅੱਖੀਂ ਵੇਖਿਆ। ਬਾਲ ਪੋਤਰੇ ਜ਼ੁਲਮ ਦਾ ਟਾਕਰਾ ਅਣਖ ਨਾਲ ਕਰਦੇ ਕਰਦੇ ਸ਼ਹੀਦ ਹੋ ਗਏ ਪਰ ਰਤਾ ਨਹੀਂ ਡੋਲੇ। ਪੰਜ ਸਾਲ ਤੇ ਸਤ ਸਾਲਾਂ ਦੇ ਬੱਚੇ ਜਪੁਜੀ ਦਾ ਪਾਠ ਕਰਦੇ ਕਰਦੇ ਨੀਹਾਂ ਵਿਚ ਚਿਣੀਂ ਗਏ ਤੇ ਦੁਨੀਆਂ ਤੋਂ ਜਾਂਦੇ ਹੋਏ ਜ਼ਿੰਦਾ ਦਿਲੀ ਦੀ ਛਾਪ ਛੱਡ ਗਏ। ਜ਼ੁਲਮ ਦਾ ਟਾਕਰਾ ਸਵੈਮਾਨ ਨਾਲ ਕਰਨਾ ਤੇ ਸੰਕਟ ਸਮੇਂ ਆਪਣੇ ਰੱਬ ਨੂੰ ਨਹੀਂ ਭੁੱਲਣਾ, ਦੋ ਅਜੇਹੇ ਸਬਕ ਹਨ ਜੋ ਦਾਦੀ-ਅੰਮਾਂ ਮਾਤਾ ਗੁਜਰੀ ਜੀ ਨੇ ਪੜ੍ਹਾਏ ਜਿਸ ਤੇ ਛੋਟੇ ਸਾਹਿਬਜ਼ਾਦਿਆਂ ਨੇ ਫੁੱਲ ਚੜ੍ਹਾਏ ਤੇ ਫੇਰ ਚਿਰ ਆਉਣ ਵਾਲੇ ਸਿੱਖਾਂ ਲਈ ਇਹ ਦੋਵੇਂ ਸਬਕ ਪ੍ਰੇਰਨਾ-ਸ੍ਰੋਤ ਬਣੇ ਰਹੇ।

ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਮਾਤਾ ਸੁੰਦਰੀ ਜੀ ਸਿੱਖ ਪੰਥ ਵਿਚ ਆਪਣੀ ਨਿਵੇਕਲੀ ਹਸਤੀ ਰਖਦੇ ਹਨ। ਮਾਤਾ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਪੰਥ ਦੀ ਵਾਗਡੋਰ ਆਪ ਸੰਭਾਲੀ ਜਦ ਤਕ ਗੁਰੂ ਸਾਹਿਬਾਨ ਜੀਵਿਤ ਰਹੇ ਉਹਨਾਂ ਦਾ ਹੁਕਮ ਸਾਰਾ ਪੰਥ ਮੰਨਦਾ ਰਿਹਾ। ਦਸਮ ਗੁਰੂ ਤੋਂ ਬਾਅਦ ਮਾਤਾ ਸੁੰਦਰੀ ਜੀ ਦੇ ਹੱਥਾਂ ਵਿਚ ਸਿੱਖ ਸਿਆਸਤ ਦਾ ਜਨਮ ਹੋਇਆ। ਮਾਤਾ ਸੁੰਦਰੀ ਜੀ ਦੀ ਹਵੇਲੀ ਜੋ ਅਜਕਲ ਮਾਤਾ ਸੁੰਦਰੀ ਗੁਰਦੁਆਰੇ ਨਾਲ ਵਿਖਿਆਤ ਹੈ ਸਿੱਖ ਸਿਆਸਤ ਦਾ ਪਹਿਲਾ ਪ੍ਰਮਾਣਿਕ ਕੇਂਦਰ ਹੈ। ਇਥੇ ਮਾਤਾ ਜੀ ਨੇ ਲਗਭਗ ੪੩ ਵਰ੍ਹੇ ਨਿਵਾਸ ਕੀਤਾ। ਦਸਮ ਪਾਤਸ਼ਾਹ ਦੇ ਹੁੰਦਿਆਂ ਵੀ ਤੇ ਉਹਨਾਂ ਦੇ ਪ੍ਰਲੋਕ ਗਮਨ ਤੋਂ ਬਾਅਦ ਵੀ। ਇਸੇ ਹਵੇਲੀ ਤੋਂ ਉਹ ਬੰਦੇ ਸਿੰਘ ਬਹਾਦਰ ਨੂੰ ਪੰਜਾਬ ਵਿਚ ਆਦੇਸ਼ ਦੇਂਦੇ ਰਹੇ। ਇਥੋਂ ਹੀ ਉਹਨਾਂ ਭਾਈ ਮਨੀ ਸਿੰਘ ਤੇ

ਬਾਬਾ ਦੀਪ ਸਿੰਘ ਨੂੰ ਆਪਣੇ ਪੁਰਖਿਆਂ ਦੇ ਰਾਹ ਤੇ ਸ਼ਹੀਦ ਹੋਣ ਦਾ ਹੁਕਮ ਭੇਜਿਆ ਪਰ ਜ਼ੁਲਮੀ ਹਕੂਮਤ ਨਾਲ ਸਮਝੌਤਾ ਨਹੀਂ ਕੀਤਾ। ਇਥੋਂ ਹੀ ਉਹਨਾਂ ਪਾਲਿਤ ਪੁੱਤਰ ਅਜੀਤ ਸਿੰਘ ਨੂੰ ਅੰਮ੍ਰਿਤਸਰ ਭੇਜਿਆ। ਜਦ ਉਸ ਦੀ ਉਥੇ ਨਿਭ ਨਹੀਂ ਸਕੀ ਤਾਂ ਵਾਪਸ ਦਿੱਲੀ ਆ ਕੇ ਰਹਿਣ ਲਗਾ। ਜਦ ਇਸੇ ਅਜੀਤ ਸਿੰਘ ਨੇ ਸਿੱਖੀ ਸਿਦਕ ਨੂੰ ਲਾਜ ਲਾਈ ਤਾਂ ਸੂਝਵਾਨ ਮਾਤਾ ਨੇ ਉਸ ਦਾ ਬਚਾਅ ਨਹੀਂ ਕੀਤਾ ਸਗੋਂ ਉਸ ਨੂੰ ਮੱਥੇ ਨਾ ਲਾਉਣ ਦਾ ਪ੍ਰਣ ਕਰ ਲਿਆ। ਅੰਤ ਉਹ, ਹਾਥੀ ਦੇ ਪੈਰ ਨਾਲ ਬੰਨ੍ਹ ਕੇ ਦਿੱਲੀ ਦੀਆਂ ਸੜਕਾਂ ਉੱਤੇ ਘਸੀਟਿਆ ਗਿਆ ਤੇ ਹਾਥੀ ਦੇ ਪੈਰ ਥੱਲੇ ਆ ਕੇ ਹੀ ਮਰ ਗਿਆ ਪਰ ਮਾਤਾ ਜੀ ਨੇ ਉਸ ਨਾਲ ਕੋਈ ਹਮਦਰਦੀ ਨਹੀਂ ਜਤਾਈ ਕਿਉਂਕਿ ਅਜੇਹੇ ਕਾਰਜ ਦੇ ਬੁਰੇ ਪ੍ਰਭਾਵ ਤੋਂ ਉਹ ਪੂਰੀ ਤਰ੍ਹਾਂ ਸੁਚੇਤ ਸਨ। ਸਿੱਖੀ-ਸਰੂਪ ਮਾਤਾ ਜੀ ਦੀ ਜਿੰਦ ਜਾਨ ਸੀ। ਮਾਤਾ ਜੀ ਨੇ ਦਿੱਲੀ ਰਹਿੰਦਿਆਂ ਹੀ ਭਾਈ ਮਨੀ ਸਿੰਘ ਨੂੰ ਅੰਮ੍ਰਿਤਸਰ ਦਾ ਗ੍ਰੰਥੀ ਥਾਪ ਕੇ ਭੇਜਿਆ ਤੇ ਨਾਲ ਹੀ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ ਦੀ ਟਕਸਾਲ ਵੀ ਖੁਲ੍ਹਵਾਈ। ਮਾਤਾ ਜੀ ਦੀ ਪ੍ਰੇਰਣਾ ਨਾਲ ਹੀ ਦਸਮ ਗੁਰੂ ਦੀ ਬਾਣੀ ਦੀ ਸੰਪਾਦਨਾ ਭਾਈ ਮਨੀ ਸਿੰਘ ਨੇ ਕੀਤੀ। ਮਾਤਾ ਜੀ ਦੀ ਹਵੇਲੀ ਦੁਖੀਆਂ ਦਾ ਬੜਾ ਵੱਡਾ ਸਹਾਰਾ ਸੀ। ਇਸੇ ਹਵੇਲੀ ਵਿਚ ਜੱਸਾ ਸਿੰਘ ਆਹਲੂਵਾਲੀਆ ਆਪਣੀ ਮਾਤਾ ਸਮੇਤ ਲੰਮੇ ਅਰਸੇ ਲਈ ਰਿਹਾ। ਮਾਤਾ ਜੀ ਨੇ ਉਸ ਨੂੰ ਪੜ੍ਹਾਇਆ ਲਿਖਾਇਆ ਵੀ ਤੇ ਸ਼ਸਤਰ ਵਿਦਿਆ ਵੀ ਦਿਵਾਈ। ਔਖੇ ਸਮੇਂ ਵਿਚ ਸ਼ਰਣਾਗਤ ਦੀ ਸਹਾਇਤਾ ਕਰੋ। ਮਾਤਾ ਜੀ ਦਾ ਸਹਿਜ ਵਿਹਾਰ ਸੀ। ਕੁਲ ਮਿਲਾ ਕੇ, ਮਾਤਾ ਸੁੰਦਰੀ ਜੀ ਨੇ ਅਤਿ ਬਿਖੜੇ ਸਮੇਂ ਪੰਥ ਦੀ ਰਾਹਨੁਮਾਈ ਵੀ ਕੀਤੀ ਤੇ ਸਿਖ-ਸਿਆਸਤ ਨੂੰ ਇਕ ਉਸਾਰੂ ਸੇਧ ਵੀ ਦਿੱਤੀ। ਕਰੜਾ ਸਮਾਂ ਕਰੜੀ ਘਾਲ ਦੀ ਮੰਗ ਕਰਦਾ ਹੈ। ਸਾਬਤ ਸਿਦਕ ਵਾਲੇ ਘਟੀਆ-ਹਲਕੇ ਸਮਝੌਤੇ ਨਹੀਂ ਕਰਦੇ। ਇਹੋ ਮਾਤਾ ਜੀ ਦਾ ਸੰਦੇਸ਼ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਮਾਤਾ ਸਾਹਿਬ ਕੌਰ ਨੂੰ ਖਾਲਸਾ-ਪੰਥ ਦੀ ਮਾਤਾ ਹੋਣ ਦਾ ਫ਼ਖ਼ਰ ਹੈ। ਮਾਤਾ ਸਾਹਿਬ ਕੌਰ ਸਿੱਖੀ-ਸਿਦਕ ਤੇ ਤਪ ਤਿਆਗ ਦੀ ਮੂਰਤ ਸਨ। ਇਹ ਵੀ ਮਾਤਾ ਸੁੰਦਰੀ ਜੀ ਨਾਲ ਲੰਮਾ ਅਰਸਾ ਦਿੱਲੀ ਵਿਚ ਹੀ ਰਹੇ ਤਾਂ ਉਹਨਾਂ ਸਾਰੇ ਕਾਰਜਾਂ ਵਿਚ ਭਰਪੂਰ ਹਿੱਸਾ ਪਾਇਆ ਜੋ ਮਾਤਾ ਸੁੰਦਰੀ ਜੀ ਨੇ ਅਰੰਭੇ ਅਤੇ ਸੰਪੂਰਣ ਕੀਤੇ। ਆਪ 'ਕੁਆਰਾ ਡੋਲਾ' ਕਰ ਕੇ ਜਾਣੇ ਜਾਂਦੇ ਹਨ। ਖਾਲਸੇ ਦੀ ਮਾਤਾ ਦਾ ਖਾਲਸੇ ਦੇ ਪਿਤਾ ਨਾਲ ਰੂਹਾਨੀਅਤ ਦਾ ਰਿਸ਼ਤਾ ਸੀ। ਇਸ ਤਰ੍ਹਾਂ ਦਾ ਲਾਸਾਨੀ ਜੋੜਾ ਸ਼ਾਇਦ ਹੀ ਦੁਨੀਆਂ ਵਿਚ ਕੋਈ ਹੋਰ ਹੋਇਆ ਹੋਵੇ। ਗੁਰੂ ਜੀ ਗ੍ਰਿਹਿਸਤੀ ਵੀ ਸਨ ਤੇ ਵਿਰਕਤ ਵੀ। ਮਾਤਾ ਸਾਹਿਬ ਦੇਵਾਂ ਉਹਨਾਂ ਦੀ ਪਤਨੀ ਵੀ ਸਨ ਤੇ ਕੰਜ ਕੁਆਰੀ ਪਵਿੱਤ੍ਰਤਾ ਵਾਲੀ ਖਾਲਸੇ ਦੀ ਮਾਤਾ ਵੀ। ਉਹ ਪਤੀ-ਪ੍ਰੇਮ ਦੀ ਮੂਰਤ ਸੀ ਪਰ ਪਤੀ ਦੇ ਹੁਕਮ ਦੀ ਕਦੀ ਅਵੱਗਿਆ ਨਹੀਂ ਕੀਤੀ। ਗੁਰੂ ਜੀ ਦੇ ਪਿਆਨੇ ਤੋਂ ਬਾਅਦ ਵੀ ਸਿੱਖ ਸੰਗਤ ਦੇ ਨਾਮ ਹੁਕਮਨਾਮੇ ਭੇਜਦੇ ਰਹੇ ਤੇ ਉਸ ਮੋਹਰ ਦੀ ਵਰਤੋਂ ਵੀ ਕਰਦੇ ਰਹੇ ਜਿਸ ਦੀ ਵਰਤੋਂ ਕਰਨ ਦਾ ਕੇਵਲ ਉਹਨਾਂ ਨੂੰ ਹੀ ਹੁਕਮ ਸੀ।

ਕੁਲ ਮਿਲਾ ਕੇ ਸਿੱਖੀ–ਮਹੱਲ ਦੇ ਪੰਜ ਸਤੰਭ ਹਨ–

(੧) ਸਿਮਰਨ (੨) ਸੇਵਾ (੩) ਸਮਾਜ ਕਲਿਆਣ (੪) ਤਿਆਗ (੫) ਬਲੀਦਾਨ।

ਇਹਨਾਂ ਪੰਜਾਂ ਤੋਂ ਬਿਨਾਂ ਗੁਰੂ ਮਿਸ਼ਨ ਦੀ ਕਾਮਨਾ ਨਹੀਂ ਕੀਤੀ ਜਾ ਸਕਦੀ। ਗੁਰੂ ਸਾਹਿਬਾਨ ਦੇ ਮਿਸ਼ਨ ਨੂੰ ਪਹਿਲੋਂ ਪਹਿਲ ਅਮਲੀ ਜਾਮਾ ਗੁਰੂ ਮਹਿਲਾਂ ਨੇ ਆਪ ਕਮਾਈ ਕਰ ਕੇ ਪਹਿਨਾਇਆ। ਗੁਰੂ–ਮਹਿਲਾਂ ਨੇ ਇਕੋ ਵੇਲੇ ਗੁਰੂ ਸਾਹਿਬਾਨ ਨੂੰ ਪਤੀ ਵੀ ਜਾਣਿਆ ਤੇ ਪਾਰਬ੍ਰਹਮ ਵੀ। ਇਸ ਤਰ੍ਹਾਂ ਗੁਰੂ–ਮਹਿਲ–ਪਰੰਪਰਾ ਆਪਣੇ ਨਿਵੇਕਲੇ ਸਰੂਪ ਵਿਚ ਉਜਾਗਰ ਹੋਈ। ਗੁਰੂ ਜੀ ਨੇ ਜਦੋਂ ਪੋਤਰੇ ਨੂੰ ਗੁਰੂ ਗੱਦੀ ਦੇਣ ਦਾ ਫ਼ੈਸਲਾ ਕੀਤਾ ਤਾਂ ਮਾਤਾ ਨਾਨਕੀ ਨੇ ਗੁਰੂ ਜੀ ਅੱਗੇ ਨਾ ਸ਼ਿਕਵਾ ਕੀਤਾ, ਨਾ ਉਜਰਦਾਰੀ ਤੇ ਨਾ ਹੀ ਰੰਜਸ਼ ਰਖੀ। ਗੁਰੂ ਸਾਹਿਬਾਨ ਦੇ ਨਾਲ ਨਾਲ ਹੀ ਗੁਰੂ–ਮਹਿਲਾਂ ਦੀ ਜੀਵਨ–ਸ਼ੈਲੀ ਵੀ ਨਿਸ਼ਚਿਤ ਹੁੰਦੀ ਗਈ। ਇਸ ਤਰ੍ਹਾਂ ਗੁਰੂ–ਮਹਿਲਾਂ ਨੇ ਅਧਿਆਤਮਿਕ ਲਹਿਰ ਨੂੰ ਸਮਾਜਿਕ ਤੇ ਫਿਰ ਰਾਜਸੀ ਰੰਗਣ ਵਿਚ ਤਬਦੀਲ ਹੁੰਦੇ ਵੀ ਵੇਖਿਆ। ਗੁਰੂ ਸਾਹਿਬਾਨ ਦੇ ਸਮਾਜ ਕਲਿਆਣਕਾਰੀ ਕਾਰਜਾਂ ਵਿਚ ਭਾਗੀਦਾਰ ਰਹੀਆਂ। ਗੁਰੂ–ਮਹਿਲ ਅਨੇਕ ਕਸ਼ਟਾਂ ਵਿਚੋਂ ਲੰਘੇ ਪਰ ਕਿਸੇ ਨੇ ਇਹਨਾਂ ਦਾ ਰੁਦਨ ਨਹੀਂ ਸੁਣਿਆ। ਆਪਣੇ ਹੱਥੀਂ ਆਪਣੇ ਪਤੀਆਂ ਨੂੰ ਸ਼ਹੀਦੀ ਦਾ ਜਾਮ ਪੀਣ ਲਈ ਤੋਰਿਆ ਪਰ ਰਜ਼ਾ ਵਿਚ ਰਹੀਆਂ। ਰੱਬੀ ਭਾਣੇ ਅੱਗੇ ਸ਼ੁਕਰ ਸ਼ੁਕਰ ਕਰਨਾ ਇਹਨਾਂ ਦਾ ਖ਼ਾਸਾ ਹੈ। ਗੁਰੂ ਸਾਹਿਬਾਨ ਨੇ ਜੇ ਇਹਨਾਂ ਨੂੰ ਧਰਮ–ਪ੍ਰਚਾਰ ਲਈ ਅੱਗੇ ਲਾਇਆ ਤਾਂ ਹੁਕਮ ਵਿਚ ਰਹੀਆਂ। ਸਾਰੇ ਗੁਰੂ–ਮਹਿਲਾਂ ਨੇ ਆਪਣੇ ਸੁਚਾਰੂ ਯੋਗਦਾਨ ਨਾਲ ਸਿੱਖੀ–ਮਹੱਲ ਨੂੰ ਨਿਖਾਰਿਆ। ਮਾਤਾ ਸੁਲੱਖਣੀ ਤੇ ਮਾਤਾ ਸਾਹਿਬ ਦੇਵਾਂ ਜੇ ਤਪ–ਤਿਆਗ ਦੀਆਂ ਮੂਰਤਾਂ ਸਨ ਤਾਂ ਮਾਤਾ ਖੀਵੀ ਜੀ, ਬੀਬੀ ਭਾਨੀ ਜੀ ਤੇ ਮਾਤਾ ਨਾਨਕੀ ਜੀ ਸੇਵਾ–ਸਿਮਰਨ ਦਾ ਸਰੂਪ ਸਨ। ਮਾਤਾ ਮਨਸਾ ਦੇਵੀ ਜੀ ਸਮਾਜ ਕਲਿਆਣ ਦੇ ਮੁਦੱਈ ਸਨ। ਮਾਤਾ ਗੰਗਾ ਤੇ ਮਾਤਾ ਗੁਜਰੀ ਜੀ ਬਲੀਦਾਨ ਦੇ ਰੌਸ਼ਨ ਮੁਨਾਰੇ ਸਨ। ਮਾਤਾ ਸੁੰਦਰੀ ਜੀ ਸੁਯੋਗ ਆਗੂ ਤੇ ਉੱਚ ਪਾਏ ਦੇ ਰਾਹਨੁਮਾ ਸਨ। ਸਿੱਖ–ਸਿਆਸਤ ਨੂੰ ਉਹਨਾਂ ਨੇ ਨਿਗਰ, ਉਸਾਰੂ ਤੇ ਸੇਹਤਮੰਦ ਦਿਸ਼ਾ ਦਿਤੀ। ਏਸੇ ਕਰ ਕੇ ਸਿੱਖ ਸਵੈ–ਮਾਨ ਨਾਲ ਜੀਊਣਾ ਸਿਖ ਗਏ। ਉਹਨਾਂ ਦੇ ਮਨ ਵਿਚੋਂ ਡਰ ਭਉ ਮੁੱਕ ਗਿਆ ਤੇ ਲੰਬੇ ਅਰਸੇ ਲਈ ਜ਼ੁਲਮੀ ਹਕੂਮਤ ਦਾ ਅਣਖ ਨਾਲ ਮੁਕਾਬਲਾ ਕਰਦੇ ਰਹੇ। ਅਜ ਵੀ ਸਿੱਖ–ਧਰਮ ਵਿਚ ਪ੍ਰਵਾਨਿਤ ਪਰੰਪਰਾਵਾਂ :

(੧) ਲੰਗਰ (੨) ਸੇਵਾ (੩) ਸਮਾਜ ਭਲਾਈ (੪) ਬਲੀਦਾਨ (੫) ਸਹੀ ਅਗਵਾਈ ਨੂੰ ਸੁਦ੍ਰਿੜ ਕਰਵਾਉਣ ਵਿਚ ਗੁਰੂ–ਮਹਿਲਾਂ ਦਾ ਯੋਗਦਾਨ ਬੇਜੋੜ ਹੈ। ਗੁਰੂ ਘਰ ਦੇ ਜਨਮ, ਵਿਕਾਸ ਤੇ ਸਥਾਪਤੀ ਦੇ ਚਸ਼ਮਦੀਦ ਗਵਾਹ ਹਨ ਗੁਰੂ ਮਹਿਲ!

# ਸਿੱਖ ਧਰਮ ਵਿਚ ਨਾਰੀ ਦੀ ਭੂਮਿਕਾ ਤੇ ਰੁਤਬਾ

ਆਪਣਾ ਅਧਿਐਨ ਕਾਰਜ ਆਰੰਭ ਕਰਨ ਤੋਂ ਪਹਿਲਾਂ ਹੀ ਇਹ ਸਪਸ਼ਟ ਕਰਨਾ ਚਾਹੁੰਦੀ ਹਾਂ ਕਿ ਮੈਂ ਅੰਗ੍ਰੇਜ਼ੀ ਦੇ ਸ਼ਬਦ (Role) ਨੂੰ ਭੂਮਿਕਾ ਦੇ ਅਰਥਾਂ ਵਿਚ ਗ੍ਰਹਿਣ ਕਰ ਰਹੀ ਹਾਂ। ਹਾਲਾਂ ਕਿ ਇਸਦੇ ਹੋਰ ਅਰਥ ਵੀ ਹਨ ਜੇਹਾ ਕਿ ਨਾਰੀ ਦਾ ਫਰਜ਼, ਜ਼ਿੰਮੇ ਲਗਾ ਕੰਮ, ਜ਼ਿੰਮੇਵਾਰੀ, ਕਰਤੱਵ ਤੇ ਪਾਰਟ। ਇਸੇਤਰਾਂ ਰੁਤਬਾ ਵੀ ਬਹੁ ਅਰਥਕ ਸ਼ਬਦ ਹੈ ਜੇਹਾ ਕਿ ਪਦ, ਪਦਵੀ, ਅਹੁਦਾ, ਦਰਜਾ, ਅਵਸਥਾ, ਦਸ਼ਾ, ਹਾਲਾਤ, ਹੈਸੀਅਤ ਪਰ ਮੈਂ ਇਥੇ ਇਸ ਨੂੰ 'ਰੁਤਬਾ' (Status) ਦੇ ਅਰਥਾਂ ਵਿਚ ਗ੍ਰਹਿਣ ਕਰ ਰਹੀ ਹਾਂ।

ਸਿੱਖ ਧਰਮ ਵਿਚ ਨਾਰੀ ਭੂਮਿਕਾ ਦੀ ਗੱਲ ਛੋਹਣ ਤੋਂ ਪਹਿਲਾਂ ਉਸ ਦੇ ਰੁਤਬੇ ਦੀ ਗੱਲ ਛੇੜਨੀ ਜ਼ਿਆਦਾ ਮੁਨਾਸਿਬ ਲਗ ਰਹੀ ਹੈ। ਇਸਦਾ ਮੂਲ ਕਾਰਣ, ਨਾਰੀ ਦੀ ਹਸਤੀ ਦਾ ਸੰਬੰਧ ਗੁਰਮਤਿ ਦੇ ਧਾਰਮਿਕ ਤੇ ਸਾਮਾਜਿਕ ਸੰਦਰਭ ਦੋਹਾਂ ਨਾਲ ਅਤਿ ਸੰਘਣਾ ਹੈ। ਕਿਸੇ ਅਪਵਾਦ ਤੋਂ ਬਚਣ ਲਈ ਇਹ ਸਪਸ਼ਟ ਕਰਨਾ ਸੰਗਤ ਪ੍ਰਤੀਤ ਹੁੰਦਾ ਹੈ ਕਿ ਧਾਰਮਿਕਤਾ ਤੇ ਸਮਾਜਿਕਤਾ ਇਕੋ ਸਿੱਕੇ ਦੇ ਦੋ ਪਾਸੇ ਹਨ। ਧਰਮ ਸੰਸਾਰ ਨੂੰ ਸਮਾਜ ਲੋੜੀਂਦਾ ਹੈ ਤੇ ਸਮਾਜ ਨੂੰ ਧਰਮ ਸੰਸਾਰ ਦਾ ਓਟ ਆਸਰਾ ਚਾਹੀਦਾ ਹੈ। ਮਜ਼ਹਬ ਵਿਸ਼ੇਸ਼ ਦੀ ਸਾਰਥਕਤਾ ਨੂੰ ਸਮਾਜਿਕ ਸੰਦਰਭ ਵਿਚ ਹੀ ਸਮਝਿਆ ਬੁੱਝਿਆ ਜਾ ਸਕਦਾ ਹੈ। ਕਮਾਲ ਗੱਲ ਤਾਂ ਇਹ ਹੈ ਸਿਖ ਧਰਮ ਵਿਚ ਇਸਤਰੀ ਦਾ ਰੁਤਬਾ ਧਾਰਮਿਕ ਤੇ ਸਮਾਜਿਕ ਦੋਹਾਂ ਸੰਦਰਭਾਂ ਵਿਚ ਮਹੱਤਵਪੂਰਣ ਸਥਾਨ ਰਖਦਾ ਹੈ।

ਗੁਰਬਾਣੀ ਸੰਸਾਰ ਵਿਚ ਪ੍ਰੀਤ ਕੇਵਲ ਅਰੂਪ ਦਿੱਬ ਹੋਂਦ ਨਾਲ ਕੀਤੀ ਗਈ ਹੈ। ਬਾਣੀਕਾਰਾਂ ਨੇ ਅਕਾਲ ਪੁਰਖ ਦੀ ਬੰਦਗੀ ਕਰਦੇ ਸਮੇਂ, ਮੇਹਰ ਰਹਿਮ ਮੰਗਦੇ ਸਮੇਂ, ਬੇਨਤੀ – ਜੋਦੜੀ ਕਰਦੇ ਸਮੇਂ, ਵਸਲ–ਵਿਛੋੜੇ ਦਾ ਬਿਆਨ ਕਰਦੇ ਸਮੇਂ, ਜਿਸ ਸੰਚਾਰ ਮਾਡਲ ਨੂੰ ਅਪਣਾਇਆ ਹੈ, ਉਹ ਹੈ, ਇਸਤ੍ਰੀ ਪੁਰਖ ਦਾ ਪ੍ਰੇਮ ਪ੍ਰਤੀਕ। ਮੱਧਕਾਲ ਵਿਚ ਇਸਤ੍ਰੀ ਦੀ ਕੋਈ ਹੈਸੀਅਤ ਮੰਨੀ ਹੀ ਨਹੀਂ ਸੀ ਜਾਂਦੀ। ਉਹ ਤਾਂ ਵਸਤੂ ਮਾਤ੍ਰ ਸੀ ਜਿਸ ਦੀ ਵਰਤੋਂ ਲੋੜ ਪੈਣ ਤੇ ਕੀਤੀ ਜਾ ਸਕਦੀ ਸੀ ਤੇ ਬਸ। ਅਜੇ ਕਿ ਵਸਤੂ ਦਾ ਵੀ ਇਕ ਆਪਣਾ ਵਜੂਦ ਹੁੰਦਾ ਹੈ। ਇਕ ਆਪਣਾ ਮੂਲ – ਮਹੱਤਵ (The value of utility) ਹੁੰਦਾ ਹੈ ਪਰ ਇਸਤਰੀ ਦੀ ਦਸ਼ਾ ਤਾਂ ਇਸ ਤੋਂ ਕਿਤੇ ਵਧੀਕ ਮਾੜੀ ਸੀ। ਇਸਤਰੀ ਨਾਲ ਦੁਰਵਿਹਾਰ, ਅਪਮਾਨ, ਨਾ ਬਰਾਬਰੀ ਤੇ ਹੀਣਤਾ ਦੀ ਭਾਵਨਾ ਜੁੜੀ ਹੋਈ ਸੀ। ਅਜੇਹੇ

ਸਮੇਂ ਵਿਚ ਗੁਰੂ ਸਾਹਿਬਾਨ ਦੇ ਅਦੁੱਤੀ ਚਿੰਤਨ ਨੇ ਧਰਮ ਤੇ ਸਮਾਜ ਨੂੰ ਇਕ ਨਵਾਂ ਹਲੂਣਾ ਦਿੱਤਾ। ਬਾਣੀ ਪਰੰਪਰਾ ਵਿਚ ਸਿੱਧ ਬਾਣੀ, ਨਾਥ ਬਾਣੀ ਤੇ ਸੰਤ ਬਾਣੀ ਮਹੱਤਵ ਜੋਗ ਵੇਰਵੇ ਹਨ। ਸਿੱਧ ਬਾਣੀ ਵਿਚ ਦੋ ਅਮੂਰਤ ਹੋਂਦਾਂ ਦਾ ਸੰਕਲਪ ਮੌਜੂਦ ਹੈ: ਪ੍ਰਗਿਆ ਅਤੇ ਉਪਾਇ। ਇਹ ਦੋਵੇਂ ਸੰਕਲਪਕ (Conceptual) ਹੋਂਦਾਂ ਹਨ। ਸਿੱਧ–ਸਾਧਕ ਬਹੁਤ ਸਾਰੇ ਉਪਾਇ ਕਰਨ ਤੋਂ ਬਾਅਦ ਜਿਸ ਵਸਤੂ ਨੂੰ ਅਨੁਭਵ – ਸਿੱਧ ਕਰਦੇ ਹਨ ਉਸ ਨੂੰ ਪ੍ਰਗਿਆ ਕਿਹਾ ਗਿਆ ਹੈ। ਜ਼ਾਹਿਰ ਹੈ, ਪ੍ਰਗਿਆ ਅਤੇ ਉਪਾਇ, ਦੋਵੇਂ ਨਿਰਵਿਅਕਤਿਤ ਹੋਂਦਾਂ ਹਨ। ਨਾਥ ਬਾਣੀ ਵਿਚ ਸ਼ਿਵ ਅਤੇ ਸ਼ਕਤੀ ਦੋ ਅਮੂਰਤ ਸੰਕਲਪ ਮੌਜੂਦ ਹਨ। ਇਹਨਾਂ ਵਿਚੋਂ ਪਹਿਲਾਂ ਪੁਲਿੰਗ ਤੇ ਦੂਸਰਾ ਇਸਤ੍ਰੀ ਲਿੰਗ ਹੈ। ਨਾਥ–ਬਾਣੀ ਵਿਚ ਇਹ ਦੋਵੇਂ ਹੋਂਦਾਂ ਦਿਬ ਵਿਅਕਤਿਤਵ ਦੀਆਂ ਧਾਰਣੀ ਹਨ। ਕੁਲ ਮਿਲਾਕੇ, ਸਿੱਧ ਨਾਥ ਬਾਣੀ ਵਿਚ ਇਸਤ੍ਰੀ ਹੋਂਦ ਦਾ ਅਭਾਵ ਹੈ। ਦੂਸਰੇ ਸ਼ਬਦਾਂ ਵਿਚ ਇਸਤ੍ਰੀ ਵਿਅਕਤਿਤਵ ਦਾ ਨਕਾਰਣ (Negation) ਕੀਤਾ ਗਿਆ ਹੈ।

ਇਸ ਤੋਂ ਉਲਟ ਗੁਰਬਾਣੀ ਵਿਚ ਗੁਰੂ ਸਾਹਿਬਾਨ ਖੁਦ ਆਪ ''ਇਸਤ੍ਰੀ ਰੂਪ ਰਾਹੀਂ'' ਆਪਣਾ ਅਨੁਭਵ–ਪ੍ਰਕਾਸ਼ ਕਰਦੇ ਹਨ। ਇਤਨਾ ਤਾਂ ਸਪਸ਼ਟ ਹੀ ਹੈ ਕਿ ਕੋਈ ਵੀ ਰਚੈਤਾ ਜਾਂ ਬਾਣੀ–ਸਿਰਜਕ ਆਪਣੀ ਤੁਲਨਾ ਉਸੇ ਵਸਤੂ ਨਾਲ ਕਰਦਾ ਹੈ ਜਿਸ ਨੂੰ ਉਹ ਚੰਗਾ ਜਾਣਦਾ ਹੈ, ਮਾਨਤਾ ਦੇਂਦਾ ਹੈ। ਗੁਰਬਾਣੀ ਸਿਰਜਣ ਸੰਸਾਰ ਵਿਚ ਦੁਨਿਆਵੀ ਵਿਹਾਰ–ਸੰਬੰਧਾਂ ਦਾ ਪ੍ਰਤੀਕਾਤਮਕ ਪ੍ਰਗਟਾ ਹੀ ਪ੍ਰਮੁਖ ਸੰਚਾਰ–ਮਾਡਲ ਬਣ ਕੇ ਪੇਸ਼ ਹੋਇਆ ਹੈ। ਵਿਹਾਰਕ ਬਹੁਰੰਗਤਾ ਦੀ ਅਧਿਆਤਮਕ ਪ੍ਰਤੀਕ–ਵਰਤੋਂ ਗੁਰਬਾਣੀ ਰਚਨਾ–ਸੰਸਾਰ ਦਾ ਖ਼ਾਸਾ ਹੈ। ਗੁਰਬਾਣੀ ''ਏਕਾ ਪੁਰਖ ਸਬਾਈ ਨਾਰ'' ਦੇ ਸੰਕਲਪ ਨੂੰ ਸਮਰਪਿਤ ਹੈ। ਇਸੇ ਕਰਕੇ ਭਗਤੀ–ਭਾਵਨਾ ਨੂੰ ਮਧੁਰ ਭਗਤੀ ਰਾਹੀਂ ਬੋਲ ਮਿਲੇ ਹਨ। ਇਸ ਵਿਚ ਕਾਂਤਾ – ਕੰਤ ਸੰਬੰਧਨੀ ਭਗਤੀ ਜਿਸਦੇ ਅਧੀਨ ਪਿਰ–ਪਿਰੀਆ, ਪਤੀ–ਪਤਨੀ, ਜੀਵਾਤਮਾ–ਪਰਮਾਤਮਾ ਆਦਿ ਧਿਰਾਂ ਰੂਪਮਾਨ ਹੋਈਆਂ ਹਨ। ਬਾਣੀ–ਸਿਰਜਣ–ਪ੍ਰਵਾਹ ਵਿਚ ਇਸਤ੍ਰੀ ਮੁਖ ਪ੍ਰਗਟਾ ਨੂੰ ਖ਼ਾਸੀ ਮਾਨਤਾ ਪ੍ਰਾਪਤ ਹੈ :–

੧) ਲਾਲਨ ਰਾਵਿਆ ਕਵਨ ਗਤੀ ਰੀ।
ਸਖੀ ਬਤਾਵਹੁ ਮੁਝਹਿ ਮਤੀ ਰੀ। (ਪੰਨਾ ੭੩੯)

੨) ਸੁਣਿ ਯਾਰ ਹਮਾਰੇ ਸਜਣ
ਇਕ ਕਰਉ ਬੇਨੰਤੀਆ। (ਪੰਨਾ ੭੦੩)

੩) ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰ।
ਇਤੀ ਮੰਝਿ ਨਾ ਸਮਾਵਈ ਜੇ ਗਲਿ ਪਹਿਰਾ ਹਾਰੁ।
(ਪੰਨਾ ੧੦੯੫)

ਇਥੇ ਇਸਤ੍ਰੀ–ਪੁਰਖ ਪ੍ਰਤੀਕ ਤੋਂ ਇਕ ਟੂਹ ਪ੍ਰਾਪਤ ਹੁੰਦੀ ਹੈ ਕਿ ਗੁਰੂ ਸਾਹਿਬਾਨ ਦਾ ਇਸਤ੍ਰੀ ਪ੍ਰਤੀ ਰਵਈਆ ਆਦਰ ਦੀ ਭਾਵਨਾ ਵਾਲਾ ਸੀ। ਨਹੀਂ ਤਾਂ ਆਪਣੇ ਆਪ ਦੀ ਤੁਲਨਾ ਜਾਂ ਸਮਤਾ ਉਹ ਇਸਤ੍ਰੀ ਰੂਪ ਨਾਲ ਨਹੀਂ ਸਨ ਕਰ ਸਕਦੇ। ਨਾਲੇ, ਸਿੱਖ ਧਰਮ ਵਿਚ ਤਾਂ ਆਤਮਕ ਉਚਾਈਆਂ ਦੇ ਛੋਹਣ ਨੂੰ ਥਿਰ–ਸੁਹਾਗ ਦਾ ਨਾਮ ਦਿਤਾ ਗਿਆ ਹੈ।

ਇਸ ਸੰਦਰਭ ਵਿਚ ਇਕ ਹੋਰ ਗੱਲ ਵੀ ਜਾਣਨਯੋਗ ਹੈ। ਜਦੋਂ ਦਸਮ ਪਾਤਸ਼ਾਹ ਨੇ ਅੰਮ੍ਰਿਤ ਪਾਨ ਦੀ ਰਸਮ ਬਣਾਈ ਤਾਂ ਸਿੱਖ ਪੁਰਖਾਂ ਲਈ 'ਸਿੰਘ' ਤੇ ਸਿੱਖ ਇਸਤ੍ਰੀਆਂ ਲਈ 'ਕੌਰ' ਸ਼ਬਦਾਂ ਦਾ ਵਿਧਾਨ ਕਰ ਦਿੱਤਾ। 'ਸਿੰਘ' ਨਾਮ–ਵਿਸ਼ੇਸ਼ ਦੇ ਅੰਤ ਵਿਚ ਲਗਾਇਆ ਜਾਂਦਾ ਤੇ ਇਸੇਤਰ੍ਹਾਂ 'ਕੌਰ' ਵੀ। ਇਸ ਦਾ ਅਰਥ ਇਹ ਕਦਾਚਿਤ ਨਹੀਂ ਕਿ 'ਸਿੰਘ' ਜਾਂ 'ਕੌਰ' ਸ਼ਬਦ ਦੀ ਵਰਤੋਂ ਪਹਿਲੇ ਨਹੀਂ ਸੀ ਹੁੰਦੀ ਸਗੋਂ 'ਸਿੰਘ' ਸ਼ਬਦ ਦੀ ਵਰਤੋਂ ਤਾਂ ਪੰਜਾਬ ਤੋਂ ਇਲਾਵਾ ਭਾਰਤ ਦੇ ਹੋਰ ਖਿਤਿਆਂ ਵਿਚ ਵੀ ਕੀਤੀ ਜਾਂਦੀ ਸੀ। ਧਿਆਨਜੋਗ ਨੁਕਤਾ ਤਾਂ ਇਹ ਹੈ 'ਸਿੰਘ' ਸ਼ਬਦ ਦੀ ਵਰਤੋਂ ਹਮੇਸ਼ਾਂ ਪੁਰਖ ਜਾਂ ਪੁਲਿੰਗ ਨਾਲ ਹੀ ਹੁੰਦੀ ਰਹੀ ਹੈ। ਇਸੇ ਤਰ੍ਹਾਂ 'ਕੌਰ' ਸ਼ਬਦ ਦੀ ਵਰਤੋਂ ਹਮੇਸ਼ਾਂ ਨਾਰੀ ਜਾਂ ਇਸਤਰੀ ਲਿੰਗ ਨਾਲ ਹੀ ਹੁੰਦੀ ਰਹੀ ਹੈ। ਇਸੇ ਤਰ੍ਹਾਂ 'ਕੌਰ' ਸ਼ਬਦ ਦੀ ਵਰਤੋਂ ਵੀ ਇਸਤ੍ਰੀਆਂ ਦੇ ਨਾਮ ਨਾਲ ਦਸਮ ਗੁਰੂ ਤੋਂ ਪਹਿਲਾਂ ਵੀ ਹੁੰਦੀ ਰਹੀ ਹੈ। ਗੁਰੂ–ਇਤਿਹਾਸ ਗਵਾਹ ਹੈ ਕਿ ਗੁਰੂ ਅੰਗਦ ਦੇਵ ਦੀ ਮਾਤਾ ਦਾ ਨਾਮ ਦਇਆ ਕੌਰ ਸੀ ਤੇ ਗੁਰੂ ਰਾਮਦਾਸ ਜੀ ਦੀ ਮਾਤਾ ਦਾ ਨਾਮ ਦਯਾ ਕੌਰ ਸੀ, ਗੁਰੂ ਹਰਿ ਰਾਇ ਜੀ ਦੀ ਸਪੁੱਤਰੀ ਦਾ ਨਾਮ ਰੂਪ ਕੋਰ ਸੀ। ਜ਼ਾਹਿਰ ਹੈ, ਗੁਰੂ ਘਰ ਵਿਚ 'ਕੌਰ' ਸ਼ਬਦ ਦੀ ਵਰਤੋਂ ਨਾਮ ਦੇ ਅਖ਼ੀਰ ਵਿਚ ਦਸਮ ਪਾਤਸ਼ਾਹ ਤੋਂ ਪਹਿਲਾਂ ਵੀ ਹੁੰਦੀ ਰਹੀ ਹੈ। ਸੁਆਲ ਇਹ ਨਹੀਂ ਕਿ ਦਸਮ ਗੁਰੂ ਤੋਂ ਪਹਿਲਾਂ ''ਸਿੰਘ ਅਤੇ ਕੌਰ'' ਸ਼ਬਦਾਂ ਦੀ ਵਰਤੋਂ ਪੁਲਿੰਗ ਤੇ ਇਸਤ੍ਰੀ ਲਿੰਗ ਲਈ ਕੀਤੀ ਜਾਂਦੀ ਸੀ। ਸੁਆਲ ਹੈ, ਜਦੋਂ ਦਸਮ ਗੁਰੂ ਕੌਮੀ ਉਸਾਰੀ ਕਰਨ ਲਗੇ ਤਾਂ ਜਿਸਤਰ੍ਹਾਂ ਪੁਰਖਾਂ ਲਈ ਸਿੰਘ ਸ਼ਬਦ ਨਾਮ–ਅੰਤ ਦਾ ਵਿਧਾਨ ਕੀਤਾ ਉਸੇਤਰ੍ਹਾਂ ਇਸਤ੍ਰੀਆਂ ਲਈ ਕੌਰ ਸ਼ਬਦ ਨੂੰ ਨਾਮ–ਅੰਤ ਦਾ ਵਿਧਾਨ ਕੀਤਾ। ਜਾਣਨ ਜੋਗ ਤੱਥ ਤਾਂ ਇਹ ਹੈ ਦਸਮ ਗੁਰੂ ਨੇ ਇਸਤ੍ਰੀਆਂ ਨੂੰ ਵੀ ਉਹੀ ਪਦਵੀ ਦਿੱਤੀ ਜੋ ਪੁਰਖਾਂ ਨੂੰ ਅਥਵਾ ਦੋਹਾਂ ਨੂੰ ਬਰਾਬਰੀ ਦਾ ਸਥਾਨ ਵੀ ਦਿੱਤਾ ਤੇ ਇਕ ਦੂਜੇ ਤੋਂ ਵਖਰਿਆਂ ਵੀ ਲਿਆ। ਉਦੋਂ ਤੋਂ ਅਜ ਤਕ 'ਸਿੰਘ ਅਤੇ ਕੌਰ' ਸਿੱਖ ਧਰਮ ਵਿਚ ਮਰਿਆਦਤ ਰੂਪ ਵਿਚ ਪ੍ਰਵਾਨ ਕੀਤੇ ਜਾਂਦੇ ਹਨ ਤੇ ਇਹ ਵੀ ਸਪਸ਼ਟ ਹੈ, ਇਹ ਦੋਵੇਂ ਲਿੰਗ–ਵਾਚਕ ਸ਼ਬਦ ਹਨ।

''ਸਿੰਘ ਅਤੇ ਕੌਰ'' ਸ਼ਬਦ ਦੀ ਅਰਥ ਮੁਖ ਵਿਆਖਿਆ ਵੀ ਕੀਤੀ ਜਾ ਸਕਦੀ ਹੈ। ਇਸ ਨੂੰ ਸਮਝ ਲੈਣਾ ਉਚਿਤ ਪ੍ਰਤੀਤ ਹੁੰਦਾ ਹੈ। ਮਹਾਨ ਕੋਸ਼ (੩੫੩) ਅਨੁਸਾਰ ਸਿੰਘ ਜਿਥੇ ਸ਼ਿਰੋਮਣੀ, ਸ੍ਰੇਸ਼ਟ, ਉਤਮ ਤੇ ਸੂਰਬੀਰ ਦੇ ਅਰਥਾਂ ਦਾ ਧਾਰਨੀ ਹੈ ਉਥੇ ਕੌਰ

ਸ਼ਬਦ (ਮਹਾਨ ਕੋਸ਼–੧੯੩) ਕੰਵਰ (ਬਾਦਸ਼ਾਹ ਦੇ ਜੇਠੇ ਪੁੱਤਰ) ਅੰਗ ਦਾ ਜੋੜ, ਬੁਰਕੀ (ਗ੍ਰਾਹੀ) ਆਦਿ ਦੇ ਅਰਥਾਂ ਵਿਚ, ਵੀ ਗ੍ਰਹਿਣ ਕੀਤਾ ਜਾਂਦਾ ਹੈ। ਮਾਲੂਮ ਹੁੰਦਾ ਹੈ, ਜਿਥੇ ਦਸਮ ਗੁਰੂ ਨੇ ਪੁਰਖ ਪ੍ਰਧਾਨ ਸਮਾਜ ਵਿਚ ਮਰਦ ਦੀ ਬਹਾਦਰੀ ਨੂੰ ਵਡਿਆਇਆ ਉਥੇ ਉਸਦੀ ਸ੍ਰੇਸ਼ਟਤਾ ਨੂੰ ਵੀ ਅਖੋਂ ਓਹਲੇ ਨਹੀਂ ਕੀਤਾ। ਇਸ ਤਰ੍ਹਾਂ ਖਾਲਸਾ ਪੰਥ ਵਿਚ 'ਸਿੰਘ' ਸੂਰਬੀਰਤਾ ਅਤੇ ਸ੍ਰੇਸ਼ਟਤਾ ਦਾ ਸੰਗਮ ਹੈ। ਉਹ ਸਿੰਘ ਕਦਾਚਿਤ ਉਤਮ ਨਹੀਂ ਜੋ ਸ੍ਰੇਸ਼ਟ ਗੁਣਾਂ ਦਾ ਧਾਰਣੀ ਨਹੀਂ। ਸ੍ਰੇਸ਼ਟ ਗੁਣਾਂ ਕਰਕੇ ਹੀ ਸਿੰਘ ਸ਼੍ਰੋਮਣੀ ਹੋ ਤੇ ਕੌਮੀ ਉਸਾਰੀ ਤੇ ਕੌਮੀ ਚਰਿੱਤਰ ਨਿਰਮਾਣ ਕਰਦੇ ਸਮੇਂ ਦਸਮ ਗੁਰੂ ਨੇ ਆਪਣੇ ਪੈਰੋਕਾਰਾਂ ਵਿਚ ਸਰਬ ਸ੍ਰੇਸ਼ਟ ਗੁਣ–ਗ੍ਰਹਿਣ ਕਰਨ ਉਪਰ ਸਭ ਤੋਂ ਜ਼ਿਆਦਾ ਬਲ ਦਿੱਤਾ। ਖ਼ਾਸ ਕਰਕੇ ਉਹ ਗੁਣ ਜਿਹਨਾਂ ਦਾ ਸੰਬੰਧ ਵਿਅਕਤੀ, ਸਮਾਜ, ਆਤਮਿਕ–ਆਚਰਣਤਾ ਤੇ ਰਾਜਨੀਤੀ ਨਾਲ ਸੀ।

'ਕੌਰ' ਨਾਮ – ਅੰਤ ਜੋ ਅਜ ਸਿੱਖ ਧਰਮ ਵਿਚ ਇਸਤ੍ਰੀ ਵਾਚਕ ਕਰਕੇ ਪਰਵਾਨਿਤ ਹੈ, ਇਸ ਦੀ ਤੁਲਨਾ ਕੰਵਰ ਨਾਲ ਕੀਤੀ ਗਈ ਹੈ। ਰਾਜਿਆਂ ਦੇ ਘਰ ਵਿਚ ਕੰਵਰ ਜਾਂ ਵੱਡੇ ਸਪੁੱਤਰ ਦਾ ਮਾਣ ਰਾਜੇ ਵਰਗਾ ਹੀ ਹੁੰਦਾ ਹੈ। ਖਬਰੇ ਤਾਂਹੀਓ ਸਿੱਖ ਪੰਥ ਵਿਚ ਬੀਬੀਆਂ ਦਾ ਸਤਿਕਾਰ ਪੁਰਖਾਂ ਵਰਗਾ ਹੀ ਹੈ। ਸੰਦੇਹ ਨਹੀਂ, ਮੱਧਕਾਲ ਵਿਚ ਇਸਤ੍ਰੀ ਨੂੰ ਬੁਰਕੀ ਮਾਤ੍ਰ ਹੀ ਸਮਝਿਆ ਜਾਂਦਾ ਸੀ ਜਿਸ ਨੂੰ ਨਿਗਲਿਆ ਜਾਂ ਨਕਾਰਿਆ ਜਾ ਸਕਦਾ ਹੈ। ਮਾਲੂਮ ਹੁੰਦਾ ਹੈ, ਪਾਰਦਰਸ਼ੀ ਦ੍ਰਿਸ਼ਟੀ ਵਾਲੇ ਦਸਮ ਗੁਰੂ ਨੇ, 'ਕੌਰ' ਸ਼ਬਦ ਦੀ ਬਹੁ ਅਰਥਤਾ ਨੂੰ ਸਮੁੱਚੇ ਰੂਪ ਵਿਚ ਗ੍ਰਹਿਣ ਕੀਤਾ ਹੈ। ਇਸਤ੍ਰੀ ਪੁਰਖ ਦੇ ''ਅੰਗ ਦੇ ਜੋੜ'' ਦੇ ਸਮਾਨ ਹੀ ਹੈ। ਟੁੱਟੇ ਅੰਗ ਤੋਂ ਕੰਮ ਨਹੀਂ ਲਿਆ ਜਾ ਸਕਦਾ। ਇਸਤ੍ਰੀ ਮਰਦ ਅੰਗਾਂ ਦੇ ਜੋੜ ਦੇ ਸਮਾਨ ਹੀ ਹੈ। ਜ਼ਾਹਿਰ ਹੈ, ਇਸਤ੍ਰੀ ਜਿਸ ਦੀ ਹੋਂਦ ਬੁਰਕੀ ਵਰਗੀ ਸੀ ਨੂੰ ਗੁਰੂ ਸਾਹਿਬ ਨੇ ਪੁਰਖ ਪ੍ਰਧਾਨ ਸਮਾਜ ਵਿਚ ਏਨਾ ਉਚਾ ਚੁੱਕਿਆ ਕਿ ਉਸ ਦੀ ਪਦਵੀ ਕੰਵਰ–ਤੁੱਲ ਹੋ ਗਈ ਤੇ ਉਹ ਇਤਨੀ ਕਬੂਲ ਹੋਈ ਕਿ ਟੁੱਟੇ ਅੰਗ–ਜੋੜ ਤੋਂ ਅਰਧਾਂਗਨੀ ਬਣ ਗਈ। ਸ੍ਰੇਸ਼ਟ ਸੂਰਬੀਰ ਨੂੰ ਅਰਧਾਂਗਨੀ ਵੀ ਉਤਮ ਹੀ ਚਾਹੀਦੀ ਸੀ। ਉਹ ਜਿਸ ਦਾ ਸਮਾਜ ਵਿਚ ਪੂਰਾ ਪੂਰਾ ਸਤਿਕਾਰ ਹੋਵੇ ਤੇ ਆਪਣੀ ਹੋਂਦ ਕਰਕੇ ਅਚੁੱਕ ਅਥਵਾ ਉਸ ਤੋਂ ਬਿਨਾਂ ਸਮਾਜ ਦਾ ਕਾਰ ਵਿਹਾਰ ਚਲ ਹੀ ਨਾ ਸਕਦਾ ਹੋਵੇ। ਉਹ ਜੋੜ ਦਰ ਜੋੜ ਟੁੱਟੇ ਪੁਰਖ ਸਮਾਜ ਨੂੰ ਜੋੜਨ ਦੀ ਸਮਰੱਥਾ ਰੱਖਦੀ ਹੋਵੇ। ਕੁਲ ਮਿਲਾਕੇ, ਗੁਰੂ ਪੰਥ ਵਿਚ ਸਿੰਘ ਅਤੇ ਕੌਰ ਇਕੋ ਸਨਮਾਨ ਤੇ ਰੁਤਬੇ ਦੇ ਅਧਿਕਾਰੀ ਹਨ।

ਇਥੇ ਇਕ ਸ਼ੰਕਾ ਪੈਦਾ ਹੋ ਸਕਦਾ ਹੈ ਬਾਣੀਕਾਰਾਂ ਨੇ ਆਪਣੀ ਭਗਤੀ ਭਾਵਨਾ ਦਾ ਸੰਚਾਰ ਮਾਡਲ ਇਸਤ੍ਰੀ ਪੁਰਖ ਦੇ ਪ੍ਰੇਮ ਪ੍ਰਤੀਕ ਨੂੰ ਬਣਾਇਆ ਹੈ ਕਿਧਰੇ ਇਸ ਦਾ ਅਰਥ ਇਹ ਤਾਂ ਨਹੀਂ ਮੱਧਕਾਲ ਵਿਚ ਇਸਤ੍ਰੀ ਦੀ ਹੋਂਦ ਅਤਿ ਨਿਮਾਣੀ ਤੇ ਲਾਚਾਰ ਮਜ਼ਬੂਰ ਜੇਹੀ ਸੀ। ਸੰਕੇਤ ਕੀਤਾ ਜਾ ਚੁਕਾ ਹੈ, ਗੁਰਬਾਣੀ ਦਾ ਪ੍ਰਮੁਖ ਸੰਚਾਰ ਮਾਡਲ

ਪਿਰ ਪਿਰੀਆ ਪ੍ਰਤੀਕ ਹੈ। ਪ੍ਰਤੀਕ ਹਮੇਸ਼ਾਂ ਦੂਹਰੇ ਸੁਭਾਓ ਵਾਲਾ ਹੁੰਦਾ ਹੈ। ਉਸਦਾ ਉਹ ਅਰਥ ਕਦਾਚਿਤ ਨਹੀਂ ਹੁੰਦਾ ਜੋ ਉਸਦਾ ਸ਼ਬਦਾਰਥ ਕਹਿੰਦਾ ਹੈ। ਦਰਅਸਲ, ਜੀਵਾਤਮਾਂ ਦੀ ਹੋਂਦ ਪਰਮਾਤਮਾਂ ਦੀ ਹੋਂਦ ਸਾਹਵੇਂ ਅਸਲੋਂ ਨਿਗੁਣੀ, ਨਿਮਾਣੀ ਅਤੇ ਨਿਤਾਣੀ ਹੈ। ਜੀਵ ਇਕ ਖ਼ਾਸ ਨੇਮ ਬੱਧ ਤਰੀਕੇ ਨਾਲ, ਜੰਮਦਾ–ਮਰਦਾ, ਦੁਖ–ਸੁਖ ਭੋਗਦਾ, ਰੋਗ–ਸੋਗ ਨੂੰ ਹੰਢਾਉਂਦਾ ਹੈ। ਇਸ ਵਿਚ ਉਸਦੀ ਕੋਈ ਆਪਣੀ ਸੁਤੰਤਰ ਚੋਣ ਨਹੀਂ ਹੁੰਦੀ ਸਗੋਂ ਮਰਣਸ਼ੀਲ ਹੋਣੀ ਤੋਂ ਤਾਂ ਜੀਵਾਤਮਾਂ ਕਦੇ ਮੁਕਤ ਹੋ ਹੀ ਨਹੀਂ ਸਕਦੀ। ਜ਼ਾਹਿਰ ਹੈ, ਜੀਵਾਤਮਾ ਦਾ ਕਿਰਦਾਰ ਇਸਤ੍ਰੀ ਹੋਂਦ ਵਰਗਾ ਹੈ। ਉਹ ਬੁਨਿਆਦੀ ਸਰੋਕਾਰਾਂ (Basic concerns) ਹੇਠ ਬੱਝੀ ਕਾਰਜਸ਼ੀਲ ਰਹਿੰਦੀ ਹੈ। ਇਥੇ ਇਸ ਦਾ ਸਰੋਕਾਰ ਸਮਾਜਿਕ ਹੀਣ ਭਾਵਨਾ ਜਾਂ ਅਤਿਅੰਤ ਲਾਚਾਰ ਹਕੀਕਤ ਨਾਲ ਨਹੀਂ।

ਹੁਣ ਸੰਖੇਪ ਜੇਹੀ ਵਿਚਾਰ ਸਿੱਖ ਮੱਤ ਵਿਚ ਇਸਤਰੀ ਦੇ ਸਮਾਜਿਕ ਰੁਤਬੇ ਬਾਰੇ ਕਰਨੀ ਉਚਿਤ ਹੈ। ਗੁਰੂ ਨਾਨਕ ਦੇਵ ਜੀ ਨੇ ਇਸਤ੍ਰੀ ਦੀ ਸਮਾਜਿਕ ਹੈਸੀਅਤ ਉਤੇ ਅਨੇਕ ਥਾਈਂ ਮਹੱਤਵਪੂਰਣ ਟਿੱਪਣੀ ਕੀਤੀ ਹੈ। ਤਤਕਾਲੀ ਸਮਾਜ ਵਿਚ ਇਸਤ੍ਰੀ ਦੇ ਨਾਮ ਨਾਲ ਕਈ ਕਰਮ–ਪਖੰਡ ਜੁੜੇ ਹੋਏ ਸਨ। ਆਸਾ ਦੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਨੇ ਸੂਤਕ ਤੇ ਸੁਚਮ ਆਦਿ ਨਾਲ ਜੁੜੇ ਸਲੋਕਾਂ ਵਿਚ ਇਸਦੇ ਸਪਸ਼ਟ ਸੰਕੇਤ ਦਿੱਤੇ ਹਨ। ਹੋਰ ਤਾਂ ਹੋਰ ਇਸਤ੍ਰੀ ਦੀ ਏਨੀ ਭੰਡੀ ਕੀਤੀ ਗਈ ਕਿ ਉਸਦਾ ਨਾਮ ਹੀ 'ਭੰਡਿ' ਪੈ ਗਿਆ। ''ਭੰਡਿ ਜੰਮੀਏ ਭੰਡਿ ਨਿੰਮੀਏ'' ਵਾਲੇ ਸਲੋਕ ਵਿਚ ਪਹਿਲੀ ਵਾਰ ਇਸਤ੍ਰੀ ਨੂੰ ਸਮਾਜ ਦੀ 'ਬੁਨਿਆਦੀ ਇਕਾਈ' ਦੇ ਤੌਰ 'ਤੇ ਕਬੂਲ ਕਰਕੇ ਆਂਕਿਆ ਗਿਆ। ਮੱਧਕਾਲੀ ਕਾਵਿ–ਸਿਰਜਣਾ ਵਿਚ ਇਸਤ੍ਰੀ ਦੀ ਹੈਸੀਅਤ ਬਾਰੇ ਇਤਨੇ ਸਪਸ਼ਟ ਬੋਲ ਪਹਿਲੀ ਵੇਰਾਂ ਬਾਬੇ ਨਾਨਕ ਨੇ ਕਹੇ। ਗੁਰੂ ਇਤਿਹਾਸ ਗਵਾਹ ਹੈ, ਸਭ ਤੋਂ ਪਹਿਲਾਂ ਬੇਬੇ ਨਾਨਕੀ ਨੇ ਗੁਰੂ ਨਾਨਕ ਦੇਵ ਦੇ ਧਰਮ ਨੂੰ ਧਾਰਣ ਕੀਤਾ। ਜ਼ਾਹਿਰ ਹੈ, ਗੁਰਮਤਿ ਨੂੰ ਧਾਰਣ ਕਰਨ ਵਾਲੀ ਸਰਬ ਪ੍ਰਥਮ ਇਸਤ੍ਰੀ ਸੀ। ਸਿੱਖ ਧਰਮ ਵਿਚ ਇਸਤ੍ਰੀ ਜਾਤੀ ਨੂੰ ਕਿਤਨਾ ਵੱਡਾ ਮਾਣ ਪ੍ਰਾਪਤ ਹੈ। ਗੁਰੂ ਅਮਰਦਾਸ ਜੀ ਨੇ ਜਦੋਂ ਦੇਸ਼ ਪ੍ਰਦੇਸ਼ ਵਿਚ ਧਰਮ ਪ੍ਰਚਾਰ ਕਰਨ ਲਈ ੨੨ ਮੰਜੀਆਂ ਦੀ ਸਥਾਪਨਾ ਕੀਤੀ ਤਾਂ ਦੋ ਮੰਜੀਆਂ ''ਸਚਨ ਸਚ'' ਤੇ ''ਮਥੋ ਮੁਰਾਰੀ'' ਇਸਤ੍ਰੀਆਂ ਨੂੰ ਦਿੱਤੀਆਂ ਤੇ ਨਾਲ ਹੀ ੭੨ ਪੰਘੂੜੇ ਵੀ ਸਥਾਪਿਤ ਕੀਤੇ ਪੰਘੂੜੇ ਦੀ ਸਾਰਥਕਤਾ ਇਹ ਹੈ ਕਿ ਮਾਵਾਂ–ਬੀਬੀਆਂ ਆਪਣੇ ਹੱਥਾਂ ਨਾਲ ਆਪਣੇ ਬਾਲਾਂ ਦੇ ਪੰਘੂੜਿਆਂ ਨੂੰ ਝੂਟੇ ਦੇਂਦੀਆਂ ਦੇਂਦੀਆਂ ਗੁਰੂ ਸਾਹਿਬ ਦੇ ਉਪਦੇਸ਼ਾਂ ਨੂੰ ਚਿਤਾਰਦੀਆਂ ਰਹਿੰਦੀਆਂ ਸਨ ਤੇ ਨਾਲ ਹੀ ਆਂਢ–ਗੁਆਂਢ ਵਿਚ ਗੁਰੂ ਘਰ ਦਾ ਪ੍ਰਚਾਰ ਕਰਦੀਆਂ ਰਹਿੰਦੀਆਂ ਸਨ। ਫਲ ਸਰੂਪ, ਗੁਰੂ–ਉਪਦੇਸ਼ ਮਾਵਾਂ ਦੇ ਦੁੱਧ ਦੇ ਨਾਲ ਹੀ ਬੱਚਿਆਂ ਵਿਚ ਸੰਸਕਾਰਿਤ ਹੁੰਦੇ ਗਏ। ਜਾਣਨਜੋਗ ਤੱਥ ਤਾਂ ਇਹ ਹੈ, ਮੱਧਕਾਲ ਵਿਚ ਜਿਥੇ ਇਸਤ੍ਰੀ ਜਾਤੀ ਨਾਲ ਏਨੀ ਹੀਣ ਭਾਵਨਾ ਜੋੜੀ ਹੋਈ ਸੀ ਉਥੇ ਗੁਰੂ ਅਮਰਦਾਸ ਜੀ ਨੇ ਇਸਤ੍ਰੀ ਜਾਤੀ ਨੂੰ ਏਨਾ ਉਚਾ ਚੁੱਕਿਆ ਕਿ ਇਸਤ੍ਰੀ ਨੂੰ ਧਰਮ ਪ੍ਰਚਾਰ ਕਰਨ ਦੇ ਜੋਗ ਸਮਝਕੇ

ਮੰਜੀਆਂ ਤੇ ਪੰਘੂੜਿਆਂ ਦੀ ਸਥਾਪਨਾ ਕਰ ਦਿੱਤੀ। ਅਜੇਹਾ ਮਾਣ ਕਿਸੇ ਹੋਰ ਭਾਰਤੀ ਧਰਮ ਨੇ ਮੱਧਕਾਲ ਵਿਚ ਇਸਤ੍ਰੀ ਨੂੰ ਨਹੀਂ ਦਿਤਾ।

ਸੰਕੇਤ ਕੀਤਾ ਜਾ ਚੁੱਕਾ ਹੈ ਕਿ ਮੱਧਕਾਲ ਵਿਚ ਇਕੋ ਇਕ ਅਜੇਹੇ ਬਾਣੀਕਾਰ ਹੋਏ ਹਨ ਜਿਹਨਾਂ ਨੇ ਨਾਰੀ ਨੂੰ ਸਮਾਜ ਦੀ ਕੇਂਦਰੀ ਇਕਾਈ ਮੰਨ ਕੇ ਉਸਦੀ ਸਹੀ ਤਸਵੀਰ ਨੂੰ ਸਮਾਜ ਦੇ ਰੂਬਰੂ ਕੀਤਾ ਹੈ। ਤਤਕਾਲੀ ਸਮਾਜ ਵਿਚ ਨਾਰੀ ਭੰਡੀ ਦਾ ਵਿਸ਼ਾ ਸੀ। ਗੁਰੂ ਨਾਨਕ ਦੇਵ ਜੀ ਨੇ ਪਹਿਲੀ ਵੇਰਾਂ ਨਾਰੀ ਦੀ ਬਿਗੜੀ ਹੋਈ ਤਸਵੀਰ ਨੂੰ ਸਹੀ ਰੂਪ ਵਿਚ ਰੂਪਮਾਨ ਕੀਤਾ। ਨਾਰੀ–ਨਿੰਦਿਆ ਦੇ ਅਨੇਕ ਮੁਖ ਕਾਰਣ ਸਨ। ਪਹਿਲਾ ਉਹ ਸਰੀਰ ਕਰਕੇ ਮਰਦ ਦੇ ਮੁਕਾਬਲੇ ਵਿਚ ਦੁਰਬਲ ਸੀ। ਉਸਦੀ ਇਸ ਦੁਰਬਲਤਾ ਨੇ ਉਸਨੂੰ ਪ੍ਰਥਮ ਸ਼੍ਰੇਣੀ ਵਿਚ ਨਾ ਖੜਾ ਕਰਕੇ ਦੂਸਰੀ ਸ਼੍ਰੇਣੀ ਵਿਚ ਸਥਿਤ ਕੀਤਾ ਹੋਇਆ ਸੀ। ਇਸਦਾ ਇਕ ਕਾਰਣ ਹੋਰ ਵੀ ਹੈ, ਉਸਦੀ ਆਰਥਕ ਨਿਰਭਰਤਾ। ਇਸਤਰੀ ਦਾ ਦੇਹੀ–ਧਰਮ ਵੀ ਉਸਦੇ ਪਛੜੇਵੇਂ ਦਾ ਕਾਰਣ ਬਣਿਆ ਹੋਇਆ ਸੀ। ਉਸਨੂੰ ਮਾਸਿਕ ਧਰਮ ਦੇ ਦਿਨਾਂ ਵਿਚ ਅਪਵਿਤਰ ਗਿਣਿਆ ਜਾਂਦਾ ਸੀ। ਦੁਨੀਆਂ ਦਾ ਸਭ ਤੋਂ ਹੁਸੀਨ ਕੰਮ ਪਿਆਰੇ ਜੇਹੇ ਸੋਹਣੇ ਉੱਜਲੇ ਬਾਲ ਨੂੰ ਜਨਮ ਦੇਣਾ ਹੈ। ਕੁਦਰਤ ਦੀ ਕਰਤਾਰੀ ਸ਼ਕਤੀ ਦਾ ਕ੍ਰਿਸ਼ਮਾ ਮਾਤਾ ਰਾਹੀਂ ਹੀ ਰੂਪ ਗ੍ਰਹਿਣ ਕਰਦਾ ਹੈ। ਸਮਾਜ ਨੇ ਜਸ਼ਨ ਦੇ ਦਿਨਾਂ ਨੂੰ ਸੂਤਕ ਦਾ ਨਾਮ ਦੇ ਰਖਿਆ ਸੀ। ਗੁਰੂ ਨਾਨਕ ਦੇਵ ਜੀ ਦੀ ਸੇਹਤਮੰਦ ਦ੍ਰਿਸ਼ਟੀ ਕਾਰਣ ਸਿੱਖ ਸਮਾਜ ਵਿਚ ਨਾਰੀ ਅਦਬ ਦਾ ਪਾਤਰ ਬਣ ਗਈ। ਇਸਦਾ ਪਹਿਲਾ ਪ੍ਰਮਾਣ ਉਹਨਾਂ ਨੇ ਆਪਣੇ ਘਰੋਗੀ ਸਬੰਧਾਂ ਵਿਚੋਂ ਦਿਤਾ। ਨਾਰੀ ਕਿਸੇ ਨਾਲੋਂ ਘਟ ਨਹੀਂ। ਉਹ ਪਤੀ ਦੇ ਸੰਗ–ਸਾਥ ਵਿਚ ਵੀ ਰਹਿ ਸਕਦੀ ਹੈ ਤੇ ਲੋੜ ਪੈਣ ਤੇ ਇਕੱਲਿਆਂ ਵੀ ਪਰਵਾਰ ਦੀ ਸਾਰ ਸੰਭਾਲ ਕਰ ਸਕਦੀ ਹੈ। ਗੁਰੂ ਸਾਹਿਬ ਅਨੇਕ ਵਾਰ ਪ੍ਰਚਾਰ ਦੌਰਿਆਂ ਤੇ ਗਏ। ਮਾਤਾ ਸੁਲੱਖਣੀ ਨੇ ਬੜੇ ਜੇਰੇ ਤੇ ਹੁਸ਼ਿਆਰੀ ਨਾਲ ਆਪਣੇ ਬਾਲਾਂ ਦੀ ਪਰਵਰਿਸ਼ ਕੀਤੀ। ਗੁਰੂ ਨਾਨਕ ਦੇਵ ਜੀ ਨੇ ਮਾਤਾ ਸੁਲੱਖਣੀ ਜੀ ਵਿਚ ਉਹ ਰੂਹ ਫੂਕ ਦਿਤੀ ਤੇ ਉਸਦਾ ਮਨੋਬਲ ਇਤਨਾ ਉੱਚਾ ਹੋ ਗਿਆ ਕਿ ਉਹ ਗੁਰੂ ਦੇ ਮਿਸ਼ਨ ਵਿਚ ਬਹੁਤ ਕਾਰਗਰ ਸਾਬਤ ਹੋਈ। ਉਸਨੇ ਆਪਣੇ ਪਤੀ ਨੂੰ ਇਤਨਾ ਵਿਸ਼ਵਾਸ਼ ਦਿਵਾ ਦਿਤਾ ਕਿ ਉਹ ਘਰ ਦੀ, ਬਚਿੱਆਂ ਦੀ ਚਿੰਤਾ ਤੋਂ ਮੁਕਤ ਹੋ ਕੇ ਜਲਦੇ ਬਲਦੇ ਸੰਸਾਰ ਦਾ ਉਧਾਰ ਕਰਨ ਲਈ ਲੰਮੇ ਅਰਸੇ ਲਈ ਘਰੋਂ ਬਾਹਰ ਰਹਿ ਸਕੇ। ਆਤਮ ਵਿਸ਼ਵਾਸ਼ ਕਾਰਨ ਹੀ ਸੁਲੱਖਣੀ ਜੀ ਨੇ ਨਾ ਕਦੀ ਸ਼ਕਾਇਤ ਕੀਤੀ ਤੇ ਨਾ ਹੀ ਕੋਈ ਰੰਜਸ਼ ਰੱਖੀ। ਗੁਰੂ ਨਾਨਕ ਦੇਵ ਜੀ ਨੇ ਮਾਤਾ ਸੁਲੱਖਣੀ ਨੂੰ ਇਕ ਆਦਰਸ਼ ਮਾਡਲ ਵਿਚ ਤਿਆਰ ਕਰ ਦਿੱਤਾ ਜਿਸਦੀ ਮਾਨਸਿਕਤਾ ਵੀ ਉਚੇਰੀ ਸੀ ਤੇ ਰੂਹਾਨੀਅਤ ਕਰਕੇ ਵੀ ਸਰਸ਼ਾਰ ਸੀ। ਸਿੱਖ ਧਰਮ ਵਿਚ ਨਾਰੀ ਨੂੰ ਪੁਰਖ ਤੁੱਲ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਨੇ ਨਾ ਕੇਵਲ ਜਾਣਿਆ ਹੀ ਸਗੋਂ ਉਸਨੂੰ ਆਤਮ ਵਿਸ਼ਵਾਸ ਦੀ ਪੁਤਲੀ ਬਣਾ ਕੇ ਪੇਸ਼ ਕੀਤਾ ਜੋ ਪਤੀ ਦੀ ਗ਼ੈਰ ਮੌਜੂਦਗੀ ਵਿਚ

ਹਰ ਹਾਲਾਤ ਨਾਲ ਮੁਕਾਬਲਾ ਕਰ ਸਕਦੀ ਸੀ। ਦੁਖ–ਸੁਖ ਨੂੰ ਜਰ ਸਕਦੀ ਸੀ। ਆਪਣੇ ਬਾਲਾਂ ਦੀ ਅਗਵਾਈ ਕਰ ਸਕਦੀ ਸੀ। ਗੁਰੂ ਘਰ ਵਿਚ ਸਿਮਰਨ ਤੇ ਸੇਵਾ ਮੂਲ ਮਹੱਤਵ ਦੇ ਅਧਿਕਾਰੀ ਤੱਤ ਹਨ। ਗੁਰੂ ਨਾਨਕ ਦੇਵ ਜੀ ਨੇ ਜਦੋਂ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਗੱਦੀ ਸੌਂਪ ਦਿੱਤੀ ਤੇ ਉਹਨਾਂ ਨੂੰ ਕਰਤਾਰ ਪੁਰ ਤੋਂ ਖਡੂਰ ਜਾਣ ਵਾਸਤੇ ਆਦੇਸ਼ ਵੀ ਦੇ ਦਿੱਤਾ। ਖਾਡੂਰ ਸਾਹਿਬ ਇਕ ਦਿਨ ਮਾਤਾ ਖੀਵੀ ਜੀ ਨੇ ਸਹਿਜ ਸੁੱਭਾ ਹੀ ਗੁਰੂ ਨਾਨਕ ਦੇਵ ਜੀ ਨੂੰ ਯਾਦ ਕਰਕੇ ਆਪਣੇ ਪਤੀ ਗੁਰੂ ਅੰਗਦ ਦੇਵ ਜੀ ਨੂੰ ਪੁੱਛਿਆ। ਕੀ ਬਾਬੇ ਨਾਨਕ ਨੇ ਮੇਰੇ ਲਈ ਵੀ ਕੁਝ ਹੁਕਮ ਕੀਤਾ ਸੀ ? ਗੁਰੂ ਅੰਗਦ ਦੇਵ ਜੀ ਨੇ ਕਿਹਾ ਹਾਂ ''ਜਦੋਂ ਮੇਰੇ ਦਾਤੇ ਨੇ ਮੈਨੂੰ ਸ਼ਬਦ ਦੀ ਦੌਲਤ ਵੰਡਣ ਦੀ ਆਗਿਆ ਕੀਤੀ ਸੀ ਤਾਂ ਤੇਰੇ ਹਿੱਸੇ ਅੰਨ ਤੇ ਦੇਗ਼ ਦਾ ਕੜਛਾ ਆਇਆ ਸੀ, ਨਿਸ਼ੰਗ ਹੋਕੇ ਵਰਤਾ'' (ਮਹਿਮਾ ਪਰਕਾਸ਼, ਸਰੂਪ ਦਾਸ ਭੱਲਾ) ਇਸਦੀ ਪੁਸ਼ਟੀ ਰਾਮਕਲੀ ਦੀ ਵਾਰ ਤੋਂ ਹੋ ਜਾਂਦੀ ਹੈ :

(ੳ) ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ
(ਅ) ਲੰਗਰ ਦਉਲਤਿ ਵੰਡੀਐ ਰਸੁ ਅੰਮ੍ਰਿਤ ਖੀਰਿ ਘਿਆਲੀ
(ਪੰਨਾ ੯੬੭)

ਇਥੋਂ ਹੀ ਇਹ ਤੱਥ ਸਪਸ਼ਟ ਹੋ ਜਾਂਦਾ ਹੈ ਗੁਰੂ ਨਾਨਕ ਦੇਵ ਦੀ ਸਮਾਜਿਕ ਦ੍ਰਿਸ਼ਟੀ ਨਾਰੀ ਦੇ ਸੰਦਰਭ ਵਿਚ ਖ਼ਾਸੀ ਸੰਤੁਲਿਤ ਸੀ। ਪੁਰਖ ਜੇ ਗੁਰੂ ਸ਼ਬਦ ਦਾ ਪ੍ਰਚਾਰ ਕਰ ਰਿਹਾ ਸੀ ਤਾਂ ਇਸਤਰੀ ਖਾਣ ਪੀਣ ਦਾ ਪ੍ਰਬੰਧ। ਗੁਰੂ ਘਰ ਵਿਚ ਅਗੇ ਚਲਕੇ ਲੰਗਰ ਇਕ ਅਜੇਹੀ ਗੌਰਵਸ਼ਾਲੀ ਪਰੰਪਰਾ ਬਣਕੇ ਸਾਹਮਣੇ ਆਇਆ ਕਿ ਅਜ ਵੀ ਕੌਮਾਂਤਰੀ ਪੱਧਰ ਤੇ ਇਸਦਾ ਹੋਰ ਕੋਈ ਸਾਨੀ ਨਹੀਂ। ਅਤੇ ਫ਼ਖ਼ਰ ਵਾਲੀ ਗੱਲ ਇਹ ਕਿ ਅਜੇਹਾ ਮਾਣ ਇਕ ਨਾਰੀ ਨੂੰ ਮਿਲਿਆ। ਗੁਰੂ ਅੰਗਦ ਦੇਵ ਜੀ ਲੰਗਰ ਦਾ ਪ੍ਰਬੰਧ ਮਾਤਾ ਖੀਵੀ ਨੂੰ ਸੌਂਪ ਕੇ ਨਿਸ਼ਚਿੰਤ ਹੋ ਗਏ। ਇਹ ਲੰਗਰ ਕਿਸੇ ਇਕ ਅੱਧ ਵਾਸਤੇ ਨਹੀਂ ਸੀ ਸਗੋਂ ਸੈਂਕੜੇ ਗਰੀਬ ਗੁਰਬੇ ਗੁਰੂ ਘਰ ਵਿਚ ਪਲਦੇ ਰਹੇ ਹਨ। ਕਮਾਲ ਇਹ ਕਿ ਇਥੇ ਕੋਈ ਪੱਖ ਪਾਤ ਨਹੀਂ ਸੀ। ਹਰ ਧਰਮ ਦਾ, ਹਰ ਮਜ਼ਹਬ ਦਾ, ਹਰ ਵਰਗ ਦਾ, ਹਰ ਜ਼ਾਤ ਦਾ, ਹਰ ਸ਼੍ਰੇਣੀ ਦਾ ਮਨੁੱਖ ਇਸ ਥਾਂ ਪ੍ਰਸ਼ਾਦ ਛੱਕ ਸਕਦਾ ਸੀ। ਇਥੇ ਹਰ ਚੀਜ਼ ਹਰ ਇਕ ਲਈ ਇਕੋ ਜੇਹੀ ਸੀ। ਇਥੇ ਸਮਤਾ ਦਾ ਰਾਜ ਸੀ ਇਸ ਦਾ ਇਕ ਕਾਰਣ ਇਹ ਵੀ ਹੈ ਕਿ ਲੰਗਰ ਦੀ ਪ੍ਰਬੰਧਕ ਇਸਤ੍ਰੀ ਮਾਂ ਮਨੁੱਖ ਮਾਤ੍ਰ ਦੀ ਜਣਨੀ ਹੈ। ਜਗਤ ਜਣਨੀ ਨੂੰ ਦਵੈਖ ਪੋਹ ਹੀ ਨਹੀਂ ਸਕਦੀ। ਉਹ ਵਿਤਕਰਾ ਕਰ ਹੀ ਨਹੀਂ ਸਕਦੀ। ਮਾਤਾ ਖੀਵੀ ਜੀ ਦੀ ਮਹਿਮਾ ਸਤਾ ਬਲਵੰਡ ਨੇ ਕਈ ਥਾਂਈ ਕੀਤੀ ਹੈ :

ਬਲਵੰਡ ਖੀਵੀ ਨੇਕ ਜਨ, ਜਿਸ ਬਹੁਤੀ ਛਾਉ ਪਤ੍ਰਾਲੀ
ਲੰਗਰ ਦਉਲਤਿ ਵੰਡੀਐ, ਰਸੁ ਅੰਮ੍ਰਿਤ ਖੀਰਿ ਘਿਆਲੀ
ਗੁਰ ਸਿਖਾ ਦੇ ਮੁਖ ਉਜਲੇ, ਮਨਮੁਖ ਥੀਏ ਪਰਾਲੀ

ਪਏ ਕਬੂਲੁ ਖਸੰਮ ਨਾਲਿ, ਜਾਂ ਘਾਲ ਮਰਦੀ ਘਾਲੀ
ਮਾਤਾ ਖੀਵੀ ਸਹੁ ਸੋਇ, ਜਿਨਿ ਗੋਇ ਉਠਾਲੀ

(ਪੰਨਾ ੯੬੭)

ਸਪਸ਼ਟ ਹੈ, ਗੁਰੂ ਨਾਨਕ ਦੇਵ ਤੇ ਗੁਰੂ ਅੰਗਦ ਦੇਵ ਦੋਹਾਂ ਨੇ ਹੀ ਆਪਣੀਆਂ ਸੁਪਤਨੀਆਂ ਵਿਚ ਅਜੇਹੀ ਸਪਿਰਟ ਭਰ ਦਿੱਤੀ ਕਿ ਉਹਨਾਂ ਵਿਚ ਆਤਮ ਸਨਮਾਨ ਠਾਠਾਂ ਮਾਰਨ ਲਗ ਪਿਆ। ਉਹ ਭਾਰੀ ਗਉਰੀ ਮਤ ਵਾਲੀਆਂ ਗੌਰਵਸ਼ਾਲੀ ਪਰੰਪਰਾ ਨੂੰ ਜਨਮ ਦੇ ਸਕੀਆਂ। ਅਜੇਹੀ ਭਾਵਨਾ ਜਗਾਉਣ ਵਿਚ ਉਹਨਾਂ ਦੇ ਗੁਰੂ--ਪਤੀਆਂ ਦਾ ਵਿਸ਼ੇਸ਼ ਹੱਥ ਹੈ। ਲੰਗਰ ਵਿਚ ਸ਼ਰਧਾਲੂ ਸਿੱਖ ਵੀ ਸੇਵਾ ਕਰਦੇ ਸਨ। ਇਹ ਬੀਬੀਆਂ ਉਹਨਾਂ ਨਾਲ ਮਿਲਕੇ ਸੇਵਾ ਨਿਬਾਹੁੰਦੀਆਂ ਰਹੀਆਂ ਬਗੈਰ ਕਿਸੇ ਝਿਜਕ ਜਾਂ ਸੰਕੋਚ ਦੇ। ਇਹ ਸੁਚਾਰੂ ਰੂਪ ਵਿਚ ਪ੍ਰਬੰਧ ਕਰਦੀਆਂ ਰਹੀਆਂ ਬਗ਼ੈਰ ਕਿਸੇ ਸੰਗ--ਸੰਗਾਅ ਦੇ।

ਗੁਰੂ ਅਮਰਦਾਸ ਜੀ ਵੇਲੇ ਮਾਤਾ ਮਨਸਾ ਦੇਵੀ ਜੀ ਨੇ ਨਾਰੀ--ਉਥਾਨ ਦਾ ਬੀੜਾ ਚੁੱਕ ਲਿਆ। ਉਹਨਾਂ ਆਪਣੇ ਪਤੀ ਦੀ ਸਹਾਇਤਾ ਨਾਲ ਵਿਧਵਾ ਦੇ ਪੁਨਰ ਵਿਆਹ ਦੀ ਤਜਵੀਜ਼ ਸਮਾਜ ਨੂੰ ਦਿੱਤੀ। ਸਤੀ ਪ੍ਰਥਾ ਦਾ ਵਿਰੋਧ ਗੁਰੂ ਅਮਰਦਾਸ ਜੀ ਨੇ ਕੀਤਾ। ਉਸ ਜ਼ਮਾਨੇ ਵਿਚ ਜਦੋਂ ਨਾਰੀ ਬਹੁਤ ਬੁਰੀ ਤਰ੍ਹਾਂ ਲਤਾੜੀ ਹੋਈ ਸੀ ਗੁਰੂ ਜੀ ਨੇ ਉਸਨੂੰ ਗੁਰੂ ਦਰਬਾਰ ਵਿਚ ਘੁੰਡ ਕੱਢ ਕੇ ਨਹੀਂ ਸਗੋਂ ਨੰਗੇ ਮੂੰਹ ਆਉਣ ਦਾ ਆਦੇਸ਼ ਦਿਤਾ ਤੇ ਇਹ ਹੁਕਮ ਕਰੜਾਈ ਨਾਲ ਨਿਬਾਹਿਆ ਗਿਆ। ਹੋਰ ਤਾਂ ਹੋਰ ਜਦੋਂ ਵੀ ਕੋਈ ਇਸਤਰੀ ਗੁਰੂ ਦਰਬਾਰ ਵਿਚ ਘੁੰਡ ਕੱਢ ਕੇ ਆਉਂਦੀ ਉਸਨੂੰ ਤਾੜਨਾ ਕੀਤੀ ਜਾਂਦੀ। ਇਸ ਦਾ ਅਸਰ ਇਹ ਹੋਇਆ ਔਰਤਾਂ ਪਹਿਲੋਂ ਪਹਿਲ ਗੁਰੂ ਦਰਬਾਰ ਵਿਚ ਬਿਨਾ ਘੁੰਡ ਕੱਢੇ ਆਉਣ ਲਗ ਪਈਆਂ ਤੇ ਫਿਰ ਸਮਾਜ ਵਿਚ ਵੀ ਉਹ ਇਸ ਇਲੱਤ ਤੋਂ ਮੁਕਤ ਹੋ ਗਈਆਂ। ਉਪਰ ਅੰਕਿਤ ਤਿੰਨ ਤੱਥ : ਵਿਧਵਾ ਦਾ ਪੁਨਰ ਵਿਆਹ, ਸਤੀ ਪ੍ਰਥਾ ਦੀ ਸਮਾਪਤੀ ਤੇ ਪੜਦਾ ਨਸ਼ੀਨੀ ਦਾ ਅੰਤ ਇਸ ਗੱਲ ਦੇ ਸੂਚਕ ਹਨ ਕਿ ਗੁਰੂ ਘਰ ਵਿਚ ਨਾਰੀ ਦਾ ਰੁਤਬਾ ਕਿਸੇ ਮਰਦ ਨਾਲੋਂ ਘਟ ਨਹੀਂ ਮੰਨਿਆ ਗਿਆ। ਜੇ ਪੁਰਖ ਰੰਡਾ ਹੋਣ ਤੇ ਦੂਸਰੀ ਸ਼ਾਦੀ ਕਰ ਸਕਦਾ ਸੀ ਤਾਂ ਇਸਤਰੀ ਨੂੰ ਵੀ ਇਜਾਜ਼ਤ ਸੀ। ਇਸਤ੍ਰੀ ਦੀ ਮੌਤ ਉਪਰੰਤ ਜੇ ਮਰਦ ਨੂੰ ਜੀਉਂਦੇ ਰਹਿਣ ਦਾ ਹੱਕ ਪ੍ਰਾਪਤ ਸੀ ਤਾਂ ਗੁਰੂ ਜੀ ਨੇ ਨਾਰੀ ਨੂੰ ਵੀ ਇਹ ਦਿਵਾ ਦਿੱਤਾ ਜੇ ਮਰਦ ਅਜ਼ਾਦ ਨੰਗੇ ਮੂੰਹ ਫਿਰ ਸਕਦੇ ਸੀ ਤਾਂ ਬੀਬੀਆਂ ਨੂੰ ਗੁਰੂ ਮਹਾਰਾਜ ਨੇ ਇਹ ਇਜਾਜ਼ਤ ਦੇ ਦਿੱਤੀ। ਧਿਆਨ ਨਾਲ ਵਾਚਿਆਂ ਪਤਾ ਲਗਦਾ ਹੈ, ਸਿੱਖ ਧਰਮ ਵਿਚ ਇਸਤ੍ਰੀ ਦੇ ਨਾਲ ਨਾ ਤਾਂ ਤ੍ਰਿਸਕਾਰ ਭਾਵਨਾ ਜੋੜੀ ਗਈ ਤੇ ਨਾ ਹੀ ਘਟੀਆ ਪਨ।

ਗੁਰੂ ਇਤਿਹਾਸ ਗਵਾਹ ਹੈ, ਜਦੋਂ ਗੁਰੂ ਅਮਰਦਾਸ ਜੀ ਬੀਬੀ ਭਾਨੀ ਦੀ ਸੇਵਾ ਉਤੇ ਰੀਝ ਪਏ ਤਾਂ ਬੀਬੀ ਭਾਨੀ ਨੂੰ ਗੁਰਿਆਈ ਗੱਦੀ ਦੇਣ ਦਾ ਇਸ਼ਾਰਾ ਵੀ ਦਿੱਤਾ ਪਰ

ਇਹ ਤਾਂ ਬੀਬੀ ਭਾਨੀ ਸੀ ਜੋ ਸਭਿਆਚਾਰਕ ਭਾਵਨਾ ਨਾਲ ਭਰੀ ਪੂਰੀ ਸੀ। ਉਸ ਨੇ ਇਹ ਮਾਣ ਆਪਣੇ ਪਤੀ ਨੂੰ ਦਿਵਾਇਆ। ਕੋਈ ਬੜੀ ਗੱਲ ਨਹੀਂ ਜੇ ਬੀਬੀ ਉਸ ਵੇਲੇ ਗੁਰਿਆਈ ਦਾ ਵਰਦਾਨ ਸੋਢੀ ਬੰਸ ਲਈ ਨਾ ਮੰਗਦੀ ਤਾਂ ਗੁਰੂ ਘਰ ਵਿਚ ਇਕ ਨਾਰੀ–ਗੁਰੂ ਵੀ ਹੁੰਦੀ। ਬੀਬੀ ਭਾਨੀ ਦੇ ਸਪੁੱਤਰ ਪੰਜਵੇਂ ਗੁਰੂ ਨੇ ਬਹੁਤ ਵੱਡੀ ਮਾਤਰਾ ਵਿਚ ਇਮਾਰਤ ਸਾਜੀ ਕਰਵਾਈ। ਉਹਨਾਂ ਨੇ ਜਿਥੇ ਰਾਮਸਰ ਆਪਣੇ ਪਿਤਾ ਦੇ ਨਾਮ 'ਤੇ ਰਖਿਆ ਉਥੇ ਬੀਬੀ ਭਾਨੀ ਵਾਲਾ ਖੂਹ ਵੀ ਬਣਵਾਇਆ ਜੋ ਅਜ ਵੀ ਤਰਨਤਾਰਨ ਵਿਚ ਮੌਜੂਦ ਹੈ। ਗੁਰੂ ਸਾਹਿਬਾਨ ਦੀ ਜ਼ਿੰਦਗੀ ਵਿਚ ਅਨੇਕਾਂ ਉਤਾਰ–ਚੜਾਅ ਆਉਂਦੇ ਰਹੇ। ਪਿਤਾ ਦੀ ਅਣਹੋਂਦ ਵਿਚ ਉਹਨਾਂ ਦੀਆਂ ਮਾਤਾਵਾਂ ਉਹਨਾਂ ਦੀਆਂ ਕੁਸ਼ਲ ਸਲਾਹਕਾਰ ਬਣਕੇ ਰਹੀਆਂ। ਇਹ ਉਹਨਾਂ ਦੀ ਉਚੇਰੀ ਦ੍ਰਿਸ਼ਟੀ ਹੀ ਸੀ। ਗੁਰੂ ਅਰਜਨ ਦੇਵ ਜੀ ਨੇ ਬਾਣੀ–ਰਚਨਾ ਕਰਦਿਆਂ 'ਮਾਈ' ਸੰਬੋਧਨ ਦੀ ਵਰਤੋਂ ਕਈ ਵੇਰਾਂ ਕੀਤੀ ਹੈ। ਇਸੇ ਤਰ੍ਹਾਂ ਗੁਰੂ ਤੇਗ਼ ਬਹਾਦਰ ਜੀ ਨੇ ਵੀ 'ਮਾਈ' ਸ਼ਬਦ ਦੇ ਸੰਬੋਧਨ ਨੂੰ ਅਨੇਕ ਵਾਰ ਵਰਤਿਆ ਹੈ। ਇਤਿਹਾਸ ਗਵਾਹ ਹੈ ਮਾਤਾ ਭਾਨੀ ਜੀ ਦਾ ਗੁਰੂ ਅਰਜਨ ਦੇਵ ਜੀ ਦੇ ਜੀਵਨ ਵਿਚ ਤੇ ਮਾਤਾ ਨਾਲਕੀ ਜੀ ਦਾ ਗੁਰੂ ਤੇਗ਼ ਬਹਾਦਰ ਜੀ ਦੇ ਜੀਵਨ ਵਿਚ ਬੜਾ ਉਸਾਰੂ ਤੇ ਭਰਪੂਰ ਜੋਗਦਾਨ ਹੈ। ਪੰਚਮ ਗੁਰੂ ਨੇ ਤਾਂ ਆਪਣੀ ਮਾਤਾ ਦੀ ਅਸ਼ੀਰਵਾਦ ਨੂੰ ਬਾਣੀ–ਸਿਰਜਣਾ ਵਿਚ ਕਬੂਲ ਵੀ ਕੀਤਾ ਹੈ :

> ਪੂਤਾ ਮਾਤਾ ਕੀ ਅਸੀਸ
> ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ
> ਸਦਾ ਭਜਉ ਜਗਦੀਸ ॥ (ਪੰਨਾ ੪੯੬)

ਇਹੋ ਉਹ ਸਭਿਆਚਾਰਕ ਸੰਦੇਸ਼ ਹੈ ਜੋ ਬਾਣੀ ਰਚਨਾ ਰਾਹੀਂ ਸਿੱਖ ਸੰਗਤ ਤਕ ਪਹੁੰਚਦਾ ਰਿਹਾ ਤੇ ਲੋਕਾਂ ਦੇ ਮਨ ਵਿਚ ਵਸੀ ਇਸਤ੍ਰੀ ਲਈ ਹੀਣ–ਭਾਵਨਾ ਹੌਲੀ ਹੌਲੀ ਤਬਦੀਲ ਹੁੰਦੀ ਆਦਰ–ਭਾਵਨਾ ਵਿਚ ਬਦਲ ਗਈ।

ਗੁਰੂ ਸਾਹਿਬਾਨ ਮਜ਼ਹਬ ਵਿਸ਼ੇਸ਼ ਦੇ ਨਾਲ ਨਾਲ ਸਿੱਖ ਸਮਾਜ ਦੀ ਉਸਾਰੀ ਵੀ ਬੜੇ ਸੁਚੇਤ ਢੰਗ ਨਾਲ ਕਰ ਰਹੇ ਸਨ। ਜਿਥੇ ਧਾਰਮਿਕ ਰਹੁ ਰੀਤ ਨਿਸ਼ਚਿਤ ਨੁਹਾਰ ਲੈ ਰਹੀ ਸੀ ਉਥੇ ਜਨ ਜੀਵਨ ਨਾਲ ਜੁੜੇ ਅਨੇਕਾਂ ਵੇਰਵੇ ਵੀ ਆਪਣੀ ਨਿਵੇਕਲੀ ਪਛਾਣ ਬਣਾ ਰਹੇ ਸਨ। ਇਸ ਤੋਂ ਪਹਿਲਾਂ ਸ਼ਾਦੀ ਵੇਦੀ ਨਾਲ ਹੁੰਦੀ ਸੀ। ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਹੋਣ ਤੋਂ ਬਾਅਦ ਪੰਚਮ ਪਾਤਸ਼ਾਹ ਨੇ ਆਪ ਵਿਆਹ ਦੀ ਰਸਮ ਨਿਸ਼ਚਿਤ ਕੀਤੀ। ਤੇ ਉਸਦਾ ਨਾਮ ਰਖਿਆ ਅਨੰਦ ਕਾਰਜ। ਪੰਜਵੇਂ ਗੁਰੂ ਨੇ ਆਪਣੇ ਇਕਲੌਤੇ ਸਾਹਿਬਜ਼ਾਦੇ ਗੁਰੂ ਹਰਿਗੋਬਿੰਦ ਦੀ ਸ਼ਾਦੀ ਬੀਬੀ ਦਮੋਦਰੀ ਨਾਲ ਜਦੋਂ ਕੀਤੀ ਤਾਂ ਪਹਿਲੀ ਵੇਰਾਂ ਅਨੰਦ ਕਾਰਜ ਦੀ ਸੁਨਿਸ਼ਚਿਤ ਨੁਹਾਰ ਸਾਹਮਣੇ ਆਈ। ਗੱਲ ਦਰਅਸਲ ਇਉਂ ਹੋਈ ਗੁਰੂ ਹਰਿਗੋਬਿੰਦ ਜੀ ਦੀ ਸ਼ਾਦੀ ਸਾਧਾਰਨ ਸ਼ਾਦੀ ਨਹੀਂ ਸੀ ਸਗੋਂ ਇਹ ਇਕ ਇਤਿਹਾਸਕ

ਸ਼ਾਦੀ ਹੈ ਇਸ ਤੋਂ ਬਾਅਦ ਆਉਣ ਵਾਲੀਆਂ ਸਿਖ ਪੀਹੜੀਆਂ ਨੇ ਅਨੰਦ ਕਾਰਜ ਦੀ ਰਸਮ ਨੂੰ ਆਪਣਾ ਜੀਵਨ–ਅੰਗ ਬਨਾਉਣਾ ਹੈ। ਸ਼ਾਇਦ ਇਸੇ ਕਰਕੇ ਪੰਚਮ ਗੁਰੂ ਨੇ ਜਤਨ ਕੀਤਾ ਕਿ ਉਹਨਾਂ ਤੋਂ ਪੂਰਬਲੇ ਸਾਰੇ ਗੁਰੂ ਸਾਹਿਬਾਨਾਂ ਦੇ ਖਾਨਦਾਨਾਂ ਨਾਲ ਸੰਬੰਧਿਤ ਜੀਅ ਇਸ ਵਿਚ ਸ਼ਾਮਲ ਹੋਣ। ਉਹ ਪਹਿਲੇ ਆਪਣੇ ਲਾਡਲੇ ਦੀ ਬਰਾਤ ਲੈ ਕੇ ਅੰਮ੍ਰਿਤਸਰ ਤੋਂ ਤਰਨਤਾਰਨ ਪੁੱਜੇ। ਇਥੋਂ ਗੁਰੂ ਕਿਆਂ ਨੂੰ ਲੈ ਕੇ ਬਰਾਤ ਨੇ ਅਗਲਾ ਪੜਾਅ ਖਡੂਰ ਸਾਹਿਬ ਕੀਤਾ। ਉਥੋਂ ਗੁਰੂ ਅੰਗਦ ਦੇਵ ਦੇ ਖਾਨਦਾਨ ਦੇ ਜੀਆਂ ਨੂੰ ਲੈਕੇ ਗੋਇੰਦਵਾਲ ਸਾਹਿਬ ਪੁੱਜੇ। ਇਥੋਂ ਬਾਬਾ ਮੋਹਨ ਜੀ ਤੋਂ ਅਸ਼ੀਰਵਾਦ ਲੈ ਕੇ ਸੁਲਤਾਨਪੁਰ ਲੋਧੀ ਤੋਂ ਹੁੰਦੇ ਹੋਏ ਡੱਲੇ ਪਿੰਡ ਪੁਜੇ। ਸਾਰਾ ਰਾਹ ਸ਼ਬਦ ਜੋਟੀਆਂ ਨਾਲ ਕੀਰਤਨ ਹੁੰਦਾ ਰਿਹਾ। ਅਗੋਂ ਡੱਲੇ ਦੀ ਸੰਗਤ ਜੋਟੀਆਂ ਵਿਚ ਸ਼ਬਦ ਪੜ੍ਹਦੀ ਆਈ ਤੇ ਬਰਾਤ ਦਾ ਸੁਆਗਤ ਕੀਤਾ। ਹੁਣ ਲੜਕੀ ਦੇ ਪਿਤਾ ਭਾਈ ਨਾਰਾਇਣ ਦਾਸ ਨੇ ਹੱਥ ਜੋੜਕੇ ਪੁਛਿਆ ਮੰਡਪ ਕਿਸਤਰ੍ਹਾਂ ਦਾ ਬਣਾਇਆ ਜਾਵੇ। ਗੁਰੂ ਜੀ ਨੇ ਉੱਤਰ ਦਿਤਾ ਹੁਣ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ (੧੬੦੪ ਈ.) ਹੋ ਚੁਕਾ ਹੈ। ਉਸ ਵਿਚ ਗੁਰੂ ਰਾਮਦਾਸ ਜੀ ਦੀ ਬਾਣੀ 'ਲਾਵਾ' ਛੰਤ–ਰੂਪ ਵਿਚ ਦਰਜ ਹੈ। ਉਸਦੇ ਪਾਠ ਉਪਰੰਤ ਲਾਵਾਂ ਹੋਣਗੀਆਂ। ਇਹ ਵਿਆਹ ੧੬੦੫ ਈ. ਵਿਚ ਹੋਇਆ। ਜ਼ਾਹਿਰ ਹੈ, ਅਨੰਦ ਕਾਰਜ ਦੀ ਰਸਮ ਗੁਰੂ ਹਰਿ ਗੋਬਿੰਦ ਤੇ ਬੀਬੀ ਦਮੋਦਰੀ ਦੇ ਸ਼ੁਭ ਵਿਆਹ ਸਮੇਂ ਹੋਂਦ ਵਿਚ ਆਈ। ਉਦੋਂ ਬਾਅਦ ਸਿੱਖ ਧਰਮ ਦੇ ਪੈਰੋਕਾਰਾਂ ਨੇ ਆਨੰਦ ਕਾਰਜ ਦੀ ਰਸਮ ਨੂੰ ਆਪਣੇ ਜੀਵਨ ਦਾ ਅੰਗ ਬਣਾ ਲਿਆ।

ਅਨੰਦ ਕਾਰਜ ਦੀ ਰਸਮ ਦੇ ਆਰੰਭ ਸਮੇਂ ਨਾਰੀ ਜਗਤ ਨੂੰ ਪੂਰਾ ਪੂਰਾ ਅਧਿਕਾਰ ਮਿਲਿਆ। ਬੀਬੀ ਦਮੋਦਰੀ ਪਹਿਲੀ ਲਾੜੀ ਹੈ ਜਿਸਦਾ ਅਨੰਦ ਕਾਰਜ ਗੁਰੂ ਰਹਿਤ ਮਰਿਆਦਾ ਅਨੁਸਾਰ ਸੰਪੂਰਣ ਹੋਇਆ। ਇਹ ਮਾਣ ਵੀ ਗੁਰੂ ਮਹਿਲਾਂ ਦੇ ਰੁਤਬੇ ਨੂੰ ਨਿਸ਼ਚਿਤ ਕਰਦਾ ਹੋਇਆ ਇਹ ਸਥਾਪਿਤ ਕਰਦਾ ਹੈ ਕਿ ਗੁਰੂ ਪਰਵਾਰ ਵਿਚ ਨਾਰੀਆਂ ਨੂੰ ਸਨਮਾਨ ਵਾਲੀ ਪਦਵੀ ਪ੍ਰਾਪਤ ਰਹੀ ਹੈ।

ਸਤਵੇਂ ਗੁਰੂ ਪਰਚਾਰ ਦੌਰਿਆਂ ਤੇ ਜਦੋਂ ਵੀ ਜਾਂਦੇ ਇਹਨਾਂ ਦੇ ਮਹਿਲ ਮਾਤਾ ਕਿਸ਼ਨ ਕੌਰ ਜੀ ਨਾਲ ਜਾਂਦੇ। ਧਿਆਨ ਜੋਗ ਨੁਕਤਾ ਤਾਂ ਇਹ ਹੈ ਮਾਤਾ ਕਿਸ਼ਨ ਕੌਰ ਜੀ ਵਿਚ ਪ੍ਰਬੰਧਕੀ ਸੂਝ ਬੂਝ ਏਨੀ ਜ਼ਿਆਦਾ ਸੀ ਕਿ ਉਹੋ ਹੀ ਸਾਰੇ ਪ੍ਰੋਗਰਾਮਾਂ ਦੀ ਰੂਪ–ਰੇਖਾ ਤਿਆਰ ਕਰਦੇ ਸਨ। ਇਸ ਤੋਂ ਪਹਿਲਾਂ ਗੁਰੂ ਸਾਹਿਬਾਨ ਇਕੱਲੇ ਹੀ ਧਰਮ ਪ੍ਰਚਾਰ ਲਈ ਜਾਂਦੇ ਰਹੇ ਸਨ। ਕੇਵਲ ਸਤਵੇਂ ਗੁਰੂ ਹੀ ਅਜੇਹੇ ਹਨ ਜਿਹਨਾਂ ਨਾਲ ਮਾਤਾ ਕਿਸ਼ਨ ਕੌਰ ਵੀ ਜਾਂਦੇ ਰਹੇ। ਸਤਵੇਂ ਗੁਰੂ ਜੀ ਦੇ ਪ੍ਰਲੋਕ ਗਮਨ ਤੋਂ ਬਾਅਦ ਗੁਰੂ ਹਰਿਕਿਸ਼ਨ ਜੀ ਅਜੇ ਬਾਲ ਅਵਸਥਾ ਵਿਚ ਹੀ ਸਨ। ਉਹਨਾਂ ਦੇ ਨਾਲ ਵੀ ਮਾਤਾ ਕਿਸ਼ਨ ਕੌਰ ਦਿੱਲੀ ਵਿਚ ਆਏ ਸਨ। ਜਦੋਂ ਬਾਲ ਗੁਰੂ ਨੇ ਤਿੰਨ ਵਾਰ ਬਾਂਹ ਉਲਾਰ ਕੇ ਬਾਬੇ ਬਕਾਲੇ ਦਾ ਨਾਮ

ਲਿਆ ਸੀ ਤਾਂ ਗੁਰੂ ਮਾਤ ਕੋਲ ਹੀ ਸਨ। ਉਹਨਾਂ ਰੰਜ ਨਹੀ ਕੀਤਾ ਕਿ ਗੁਰੂ ਗੱਦੀ ਬਾਬੇ ਨੂੰ ਮਿਲ ਰਹੀ ਹੈ ਤੇ ਗੁਰੂ ਹਰਿਕਿਸ਼ਨ ਜੀ ਨੇ ਇਹ ਗੱਦੀ ਆਪਣੇ ਵੱਡੇ ਭਾਈ ਰਾਮ ਰਾਇ ਨੂੰ ਨਹੀਂ ਦਿੱਤੀ ਸਗੋਂ ਉਹਨਾਂ ਦੇ ਅਕਾਲ ਚਲਾਣੇ ਤੋਂ ਬਾਅਦ ਮਰਦਾਂ ਵਾਂਗ ਆਪਣੇ ਪਿਆਰੇ ਸਪੂਤ ਤੇ ਬਾਲ ਗੁਰੂ ਦਾ ਸਸਕਾਰ ਕਰਵਾਇਆ ਤੇ ਬਾਬੇ ਬਕਾਲੇ ਪਹੁੰਚ ਕੇ ਗੁਰੂ ਤੇਗ਼ ਬਹਾਦਰ ਜੀ ਨੂੰ ਅਠਵੇਂ ਗੁਰੂ ਦਾ ਇਸ਼ਾਰਾ ਪਹੁੰਚਾਇਆ। ਇਸ ਤੋਂ ਇਹ ਸਾਬਤ ਹੁੰਦਾ ਹੈ, ਉਸ ਵੇਲੇ ਦੀ ਤ੍ਰੀਮਤ ਵਿਚ ਸਮਝ ਸੂਝ, ਹੌਂਸਲਾ, ਆਤਮ ਵਿਸ਼ਵਾਸ ਪੂਰੀ ਤਰ੍ਹਾਂ ਜਾਗ ਚੁੱਕਾ ਸੀ ਤੇ ਮਾਤਾ ਜੀ ਸਮੇਂ ਅਨੁਸਾਰ ਸਾਰੇ ਕਾਰ—ਵਿਹਾਰ ਮਰਦਾਂ ਵਾਂਗ ਭੁਗਤਾ ਰਹੇ ਸਨ।

ਮਾਤਾ ਗੁਜਰੀ ਜੀ ਨੇ ਤਾਂ ਲੋੜ ਪੈਣ ਤੇ ਉਸਤਾਦਾਂ ਵਾਲਾ ਕੰਮ ਵੀ ਕੀਤਾ। ਬਾਲ ਸਾਹਿਬ ਜਾਂਦਿਆਂ ਨੂੰ ਅਣਖ ਨਾਲ ਚਣੌਤੀ ਦਾ ਸਾਹਮਣਾ ਕਰਨ ਦਾ ਵਲ ਮਾਤਾ ਗੁਜਰੀ ਜੀ ਨੇ ਹੀ ਸਿਖਾਇਆ ਸੀ। ਮਾਤਾ ਜੀ ਵਿਚ ਧਾਰਮਿਕ ਆਗੂਆਂ ਵਾਲੇ ਸਾਰੇ ਲੱਛਣ ਮੌਜੂਦ ਸਨ। ਦਸਮ ਗੁਰੂ ਜਦੋਂ ਅਨੰਦਪੁਰ ਨੂੰ ਆਖਰੀ ਵਾਰ ਛੱਡਿਆ ਤੇ ਅਨੰਦਪੁਰ ਦੇ ਵਸਨੀਕਾਂ ਨੂੰ ਦੋ ਟੋਲੀਆਂ ਵਿਚ ਵੰਡਕੇ ਭੇਜਿਆ ਗਿਆ। ਪਹਿਲੀ ਟੋਲੀ ਦੀ ਜ਼ਿੰਮੇਵਾਰੀ ਮਾਤਾ ਗੁਜਰੀ ਨੂੰ ਦਿਤੀ ਗਈ ਤੇ ਦੂਸਰੀ ਦੀ ਕਮਾਨ ਉਹਨਾਂ ਆਪ ਸਾਂਭੀ। ਮਾਂ ਗੁਜਰੀ ਸੰਕਟ ਸਮੇਂ ਵੀ ਡੁਲਾਇਮਾਨ ਨਹੀਂ ਹੋਈ ਸਗੋਂ ਠਰ੍ਹੰਮੇ ਨਾਲ ਸਥਿਤੀ ਦਾ ਮੁਕਾਬਲਾ ਕੀਤਾ। ਮਾਤਾ ਗੁਜਰੀ ਦੀ ਨੂੰਹ ਮਾਤਾ ਸੁੰਦਰੀ ਵਿਚ ਵੀ ਪ੍ਰਬੀਨ ਆਗੂਆਂ ਵਾਲੇ ਗੁਣ ਮੌਜੂਦ ਸਨ। ਦਸਮ ਗੁਰੂ ਸੰਕਟ ਸਮੇਂ ਅਗੇ ਪਿਛੇ ਆਉਂਦੇ ਜਾਂਦੇ ਰਹੇ ਪਰ ਮਾਤਾ ਸੁੰਦਰੀ ਜੀ ਦਿੱਲੀ ਵਿਚ ਇਕੱਲੇ ਹੀ ਰਹਿੰਦੇ ਰਹੇ। ਦਿੱਲੀਉਂ ਇਕ ਵਾਰ ਮਾਤਾ ਸਾਹਿਬ ਦੇਵਾਂ ਜੀ ਦਸਮ ਗੁਰੂ ਨਾਲ ਨਾਂਦੇੜ ਵਲ ਵੀ ਗਏ ਪਰ ਮਾਤਾ ਸੁੰਦਰੀ ਜੀ ਨੇ ਧੀਰਜ ਰਖੀ ਤੇ ਪਤੀ ਦੇ ਹੁਕਮ ਅਨੁਸਾਰ ਆਪਣੇ ਜ਼ਿੰਮੇ ਲਗੇ ਸਾਰੇ ਕਾਰਜ ਸਫਲਤਾ ਪੂਰਬਕ ਨਿਬਾਹੇ। ਦਿੱਲੀ ਰਹਿੰਦਿਆਂ ਹੀ ਉਹਨਾਂ ਨੂੰ ਗੁਰੂ ਘਰ ਦਾ ਸ਼ਰਧਾਲੂ ਵਜ਼ੀਰ ਮਿਲਣ ਲਈ ਆਇਆ ਤੇ ਜਿੰਨਾ ਕੁ ਸਮਾਨ ਬਰਾਮਦ ਹੋ ਸਕਦਾ ਸੀ ਉਹ ਮਾਤਾ ਜੀ ਦੇ ਸਪੁਰਦ ਕਰ ਗਿਆ। ਇਥੋਂ ਵੀ ਇਹੋ ਤੱਥ ਪ੍ਰਪੱਕ ਹੁੰਦਾ ਹੈ ਮਾਤਾ ਸੁੰਦਰੀ ਜੀ ਰਾਜਸੀ ਕੰਮਾਂ ਨੂੰ ਬਖੂਬੀ ਨਿਪਟਾ ਸਕਦੇ ਸਨ। ਉਹ ਹਵੇਲੀ ਵਿਚ ਰਹਿੰਦਿਆਂ ਦੂਰ ਦਰਾਜ਼ੋਂ ਆਏ ਸਿੱਖਾਂ ਦਾ ਵੱਡਾ ਸਹਾਰਾ ਸਨ। ਲੋਕ ਮਾਂ ਦੀ ਹਵੇਲੀ ਆਕੇ ਠਹਿਰਦੇ। ਮਾਂ ਉਹਨਾਂ ਦੇ ਰਹਿਣ—ਸਹਿਣ ਦਾ ਪੂਰਾ ਪ੍ਰਬੰਧ ਕਰਦੀ ਸੀ। ਜਦੋਂ ਉਹਨਾਂ ਦੇ ਪਾਲਿਤ ਪੁੱਤਰ ਅਜੀਤ ਸਿੰਘ ਨੇ ਇਕ ਮੁਸਲਮਾਨ ਫ਼ਕੀਰ ਦਾ ਕਤਲ ਕਰਵਾ ਦਿੱਤਾ ਤਾਂ ਤੁਅਸਬੀ ਮੁਸਲਮਾਨ ਭੜਕ ਪਏ। ਫ਼ਲਸਰੂਪ ਹਕੂਮਤ ਨੇ ਮਾਤਾ ਜੀ ਨੂੰ ਕਿਹਾ ਸਾਡਾ ਗੁਨਾਹ ਜੋ ਅਸਾਂ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਕਰਕੇ ਕੀਤਾ ਸੀ ਮੁਆਫ਼ ਕਰ ਦਿਤਾ ਜਾਏ ਕਿਉਂਕਿ ਹੁਣ ਤੁਹਾਡੇ ਪੁੱਤਰ ਨੇ ਮੁਸਲਮਾਨ ਬੇਨਵਾ ਫ਼ਕੀਰ ਮਰਵਾਕੇ ਬਦਲਾ ਚੁਕਾ ਦਿਤਾ ਹੈ। ਤਾਂ ਮਾਂ ਅਣਖ ਵਿਚ ਭਰਕੇ ਬੋਲੀ ਸੀ ਇਸ

ਕਤਲ ਦਾ ਮੇਰੇ ਪੂਜ ਸੌਹਰਾ ਸਾਹਿਬ ਨਾਲ ਕੋਈ ਸੰਬੰਧ ਨਹੀਂ। ਇਸ ਗੱਲ ਨੂੰ ਤੁਸੀਂ ਆਪ ਹੀ ਨਿਬੇੜੋ। ਮਾਤਾ ਜੀ ਕੋਲ ਕਾਬਲ ਤੋਂ ਸ਼ਰਧਾਲੂ ਸਿੱਖ ਆਉਂਦੇ ਰਹਿੰਦੇ ਸਨ। ਲੋੜਵੰਦ ਉੜੇ ਥੁੜੇ ਵੀ ਆਉਂਦੇ ਸਨ ਕਿਸੇ ਵਿਵਾਦ ਜਾਂ ਝਗੜੇ ਵਿਚ ਫਸੇ ਵੀ ਆਉਂਦੇ ਸਨ ਤੇ ਮਾਤਾ ਜੀ ਵਿਚ ਪੈ ਕੇ ਉਹਨਾਂ ਦਾ ਨਿਪਟਾਰਾ ਵੀ ਕਰਵਾ ਦੇਂਦੇ ਸਨ। ਦਿੱਲੀ ਰਹਿੰਦਿਆਂ ਉਹਨਾਂ ਨੇ ਕਈ ਮਹੱਤਵਪੂਰਣ ਕੰਮ ਕਰਕੇ ਆਪਣੀ ਕੁਸ਼ਲ ਪ੍ਰਬੰਧਕੀ ਯੋਗਤਾ ਦਾ ਸਬੂਤ ਦਿੱਤਾ। ਦਸਮ ਗੁਰੂ ਦੇ ਪ੍ਰਲੋਕ ਗਮਨ ਤੋਂ ਬਾਅਦ ਉਹ ਪੂਰੇ ਮਾਣ-ਤਾਣ ਨਾਲ ਦਿੱਲੀ ਰਹੇ ਤੇ ਹਕੂਮਤ ਦੇ ਸਾਹਮਣੇ ਕਦੀ ਕਮਜ਼ੋਰ ਨਹੀਂ ਪਏ। ਮਾਤਾ ਸੁੰਦਰੀ ਅਤੇ ਮਾਤਾ ਸਾਹਿਬ ਦੇਵਾ ਤਾਂ ਖਾਲਸੇ ਦੇ ਨਾਮ ਹੁਕਮਨਾਮੇ ਵੀ ਭੇਜਦੇ ਰਹੇ। ਜ਼ਾਹਿਰ ਹੈ, ਗੁਰੂ ਸਾਹਿਬ ਨੇ ਵੀ ਉਹਨਾਂ ਨੂੰ ਕਿਸੇ ਗਲੋਂ ਘਟ ਨਹੀਂ ਜਾਤਾ ਸਗੋਂ ਉਹਨਾਂ ਤੇ ਜ਼ਿੰਮੇਵਾਰੀਆਂ ਪਾਕੇ ਉਹਨਾਂ ਨੂੰ ਨਾ ਕੇਵਲ ਨਿਬਾਹੁਣ ਜੋਗ ਬਣਾਇਆ ਸਗੋਂ ਤਾਕ ਕਰ ਦਿੱਤਾ।

ਇਸ ਤਰਾਂ ਅਸੀਂ ਦੇਖਦੇ ਹਾਂ ਮਾਤਾ ਸੁਲੱਖਣੀ ਜੀ ਤੋਂ ਲੈਕੇ ਮਾਤਾ ਸੁੰਦਰੀ ਜੀ ਤੱਕ ਸਮੇਂ ਸਮੇਂ ਗੁਰੂ ਮਹਿਲ ਸਿੱਖ ਸੰਗਤ ਦੇ ਸਾਹਵੇਂ ਇਹ ਤੱਥ ਦ੍ਰਿੜ ਕਰਵਾਉਂਦੇ ਰਹੇ ਹਨ ਕਿ ਇਸਤਰੀ ਜਾਤ ਕਿਸੇ ਵੀ ਗੱਲੋਂ ਯੋਗਤਾ ਵਿਚ ਮਰਦਾਂ ਨਾਲੋਂ ਘਟ ਨਹੀਂ। ਖ਼ੁਦ ਗੁਰੂ ਸਾਹਿਬਾਨ ਨੇ ਉਹਨਾਂ ਨੂੰ ਘਰਾਂ ਵਿਚ ਪੂਰਣ ਆਦਰ ਦਿਤਾ ਤੇ ਬਾਹਰ ਸਿੱਖ ਸੰਗਤ ਨਾਲ ਜੁੜੀਆਂ ਜ਼ਿੰਮੇਵਾਰੀਆਂ, ਲੰਗਰ ਦਾ ਪ੍ਰਬੰਧ, ਪ੍ਰਚਾਰ ਦੇ ਦੌਰਿਆਂ ਦਾ ਪ੍ਰਬੰਧ, ਸੰਤਾਪ ਭੋਗਦੀ ਹੋਈ ਕੌਮ ਦੀ ਸਰਬਾਂਗੀ ਰਾਹਨੁਮਾਈ, ਹਕੂਮਤ ਨਾਲ ਗਲਬਾਤ ਕਰਕੇ ਮਸਲਿਆਂ ਦਾ ਹਲ ਇਸੇ ਤੱਥ ਦਾ ਪੁਸ਼ਟ ਪਰਮਾਣ ਹਨ ਕਿ ਸਿੱਖ ਧਰਮ ਵਿਚ ਨਾਰੀ ਦਾ ਰੁਤਬਾ ਬੜਾ ਸਨਮਾਨ ਵਾਲਾ ਰਿਹਾ ਹੈ। ਗੁਰੂ ਸਾਹਿਬਾਨ ਦੀ ਦ੍ਰਿਸ਼ਟੀ ਤੇ ਅਮਲੀ ਜੀਵਨ ਵਿਚ ਗੁਰੂ ਮਹਿਲਾਂ ਨੂੰ ਪੂਰਾ ਪੂਰਾ ਆਦਰ ਮਾਨ ਮਿਲਿਆ ਹੈ। ਗੁਰੂ ਸਾਹਿਬਾਨ ਦੀ ਸੋਚ ਅਤੇ ਅਮਲ ਵਿਚ ਕਿਸੇ ਤਰ੍ਹਾਂ ਦਾ ਪਾੜਾ ਨਹੀਂ ਪਾਇਆ ਜਾ ਸਕਦਾ। ਉਹਨਾਂ ਨੇ ਨਾ ਕੇਵਲ ਆਪਣੇ ਘਰਾਂ ਦੀਆਂ ਬੀਬੀਆਂ ਦਾ ਸਤਿਕਾਰ ਕੀਤਾ ਸਗੋਂ ਤਤਕਾਲੀ ਇਸਤ੍ਰੀ ਜ਼ਾਤ ਨੂੰ ਵੀ ਪੂਰਾ ਆਦਰ ਮਾਣ ਦਿੱਤਾ। ਸਿੱਖ ਬੀਬੀਆਂ ਨੇ ਵੀ ਪੰਜਾਬੀ ਸਭਿਆਚਾਰ ਵਿਚ ਅਨੇਕਾਂ ਨਰੋਈਆਂ ਕਦਰਾਂ-ਕੀਮਤਾਂ ਦੀ ਸਿਰਜਣਾ ਕਰਕੇ, ਉਹਨਾਂ ਨੂੰ ਸਮਾਜ ਵਿਚ ਉਜਾਗਰ ਵੀ ਕੀਤਾ ਹੈ ਤੇ ਸਥਾਪਿਤ ਵੀ। ਇਸੇ ਕਰਕੇ ਇਹਨਾਂ ਬੀਬੀਆਂ ਦਾ ਰੁਤਬਾ ਗੌਰਵਮਈ ਰਿਹਾ ਹੈ। ਤੇ, ਅੱਜ ਵੀ ਸਿੱਖ ਜਗਤ ਵਿਚ ਬੀਬੀਆਂ ਨੂੰ ਪੂਰੀ ਮਾਣ ਪ੍ਰਤਿਸ਼ਠਾ ਪ੍ਰਾਪਤ ਹੈ।

# ਗੁਰੂ ਘਰ ਦੀਆਂ ਬੀਬੀਆਂ : ਪੰਜਾਬੀ ਸਭਿਆਚਾਰ ਨੂੰ ਦੇਣ

(1)

ਸਿੱਖ ਕੌਮ ਦੇ ਚਰਿਤਰ ਨਿਰਮਾਣ ਵਿਚ ਗੁਰੂ ਸਾਹਿਬਾਨ ਨੇ ਜਿਥੇ ਪ੍ਰਮੁਖ ਰੋਲ ਅਦਾ ਕੀਤਾ ਉਥੇ ਗੁਰੂ ਘਰ ਦੀਆਂ ਬੀਬੀਆਂ ਨੇ ਵੀ ਮਹੱਤਵਪੂਰਣ ਸੀਰ ਪਾਇਆ। ਮੈਂ ਆਪਣੇ ਲੇਖ ਦੇ ਆਰੰਭ ਵਿਚ ਹੀ ਸਪਸ਼ਟ ਕਰਨਾ ਚਾਹਾਂਗੀ ਇਸ ਲੇਖ ਦਾ ਮੂਲ ਮੁੱਦਾ ਆਪਣੀਆਂ ਬਜੁਰਗ ਬੀਬੀਆਂ ਦੀ ਵੱਡਮੁਲੀ ਦੇਣ ਨੂੰ ਇਕ ਵਾਰਗੀ ਨਜ਼ਰ ਭਰ ਕੇ ਦੇਖਣ ਹਿਤ ਹੈ। ਅਸੀਂ ਆਪਣੀ ਵਿਰਾਸਤ ਉਪਰ ਮਾਣ ਤਾਂ ਕਰਦੇ ਹਾਂ ਪਰ ਉਸ ਦੇ ਵੇਰਵਿਆਂ ਤੋਂ ਕਈ ਵਾਰ ਅਬੋਧ ਹੁੰਦੇ ਹਾਂ।

ਗੁਰੂ ਘਰ ਦੀ ਨਵੇਕਲੀ ਪਹਿਚਾਣ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸਥਾਪਿਤ ਹੋ ਗਈ ਸੀ। ਬੇਬੇ ਨਾਨਕੀ ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਸਨ ਤੇ ਉਦੋਂ ਅਦਬ ਨਾਲ ਲੋਕੀ ਵੱਡੀਆਂ ਭੈਣਾਂ ਨੂੰ 'ਬੇਬੇ' ਕਿਹਾ ਕਰਦੇ ਸਨ। ਗੁਰੂ ਨਾਨਕ ਦੇਵ ਜੀ ਦੀਆਂ ਜਨਮ ਸਾਖੀਆਂ ਵਿਚ ਭੈਣ ਨਾਨਕੀ ਨੂੰ ਸਦਾ ਬੇਬੇ ਨਾਨਕੀ ਕਰਕੇ ਵਰਣਨ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਦੇ ਮਾਤਾ ਪਿਤਾ ਗੁਰੂ ਨਾਨਕ ਦੇਵ ਜੀ ਤੋਂ ਪਰੰਪਰਕ ਪਰਚਲਿਤ ਕਦਰਾਂ ਕੀਮਤਾਂ ਦੀ ਤਵੱਕੋ ਰੱਖਦੇ ਸਨ। ਪਰ ਗੁਰੂ ਨਾਨਕ ਦੇਵ ਆਪਣੇ ਮਿਸ਼ਨ ਦੀ ਪੂਰਤੀ ਹਿਤ ਖਤਰੀਆਂ ਦੇ ਪੁੱਤਰਾਂ ਵਾਂਗ ਵਪਾਰ ਵਿਚ ਪ੍ਰਵਿਰਤ ਤਾਂ ਹੋਏ ਪਰ ਖਚਤ ਨਹੀਂ। ਤੇ ਜਲਦੀ ਹੀ ਦੁਨਿਆਵੀ ਕਾਰ–ਵਿਹਾਰ ਛੱਡ ਕੇ ਧਰਮ–ਪ੍ਰਚਾਰ ਦੇ ਮਿਸ਼ਨ ਵਿਚ ਲਗ ਗਏ।

ਹੁਣ ਸੁਆਲ ਸੀ ਉਹਨਾਂ ਦੇ ਬਾਲ ਬੱਚਿਆਂ ਦੀ ਸਾਰ ਸੰਭਾਲ ਕੌਣ ਕਰੇਗਾ ? ਇਸ ਕਾਰਜ ਲਈ ਬੇਬੇ ਨਾਨਕੀ ਦਾ ਯੋਗਦਾਨ ਬੇਜੋੜ ਹੈ । ਬੇਬੇ ਨਾਨਕੀ ਨੇ ਵੀਰ ਨਾਨਕ ਜੀ ਦਾ ਪ੍ਰਵਾਰ ਆਪਣੇ ਕੋਲ ਰੱਖਿਆ। ਆਪਣੇ ਭਤੀਜਿਆਂ ਦੀ ਦੇਖਭਾਲ ਵਰ੍ਹਿਆਂ ਬੱਧੀ ਕੀਤੀ। ਹੋਰ ਤਾਂ ਹੋਰ ਜਦੋਂ ਗੁਰੂ ਨਾਨਕ ਦੇਵ ਜੀ ਜਗਤ ਉਧਾਰਣ ਲਈ ਘਰੋਂ ਤੁਰਨ ਲਗੇ ਤਾਂ ਭਾਈ ਮਰਦਾਨੇ ਨੂੰ ਨਾਲ ਤੋਰਿਆ। ਬੀਬੀ ਨਾਨਕੀ ਦੀ ਪਹਿਲੀ ਦੇਣ ਹੈ, ਕੀਰਤਨ ਪ੍ਰਚਾਰ ਦੇ ਵਾਧੇ ਲਈ ਵੀਰ ਨੂੰ ਉਤਸ਼ਾਹ ਦੇਣਾ ਤੇ ਸਾਧਨ ਵੀ ਮੁਹੱਈਆ ਕਰਾਉਣੇ।

ਮਰਦਾਨੇ ਰਬਾਬੀ ਨੂੰ ਗੁਰੂ ਜੀ ਦੀ ਸੰਗਤ ਵਿਚ ਰਹਿਣ ਲਈ ਪਰਪੱਕ ਕਰਨਾ ਤੇ ਸੁੰਦਰ ਰਸੀਲੀ ਰਬਾਬ ਭੇਟ ਕਰਨੀ। ਗੁਰੂ ਘਰ ਵਿਚ ਕੀਰਤਨ ਦੀ ਦਾਤ ਨੂੰ ਸਰਬੋਤਮ ਸਥਾਨ ਪ੍ਰਾਪਤ ਹੈ। ਇਸ ਦੇ ਪ੍ਰਚਾਰ–ਕਾਰਜ ਵਿਚ ਬੇਬੇ ਨਾਨਕੀ ਦਾ ਸਰਬ ਪ੍ਰਥਮ ਸਹਿਯੋਗ ਹੈ।

ਬੇਬੇ ਨਾਨਕੀ ਦੀ ਦੇਣ ਦਾ ਇਕ ਤੀਸਰਾ ਪੱਖ ਵੀ ਹੈ, ਆਪਣੇ ਹੀ ਆਪਣੇ ਦੇ ਕੰਮ ਆਉਂਦੇ ਹਨ। ਇਹ ਉਹ ਸਭਿਆਚਾਰਕ ਕੀਮਤ ਹੈ ਜੋ ਅਜ ਵੀ ਸਾਡੇ ਸਭਿਆਚਾਰ ਦੀ ਪ੍ਰਵਾਨ ਜੁਗਤ ਹੈ। ਵੀਰ ਨਾਨਕ ਦੇਸਾਂ ਪਰਦੇਸਾਂ ਵਿਚ ਪ੍ਰਚਾਰ ਕਰਦੇ ਰਹੇ ਤੇ ਬੇਬੇ ਨਾਨਕੀ ਵੀਰ ਦੀ ਅਣਹੋਂਦ ਵਿਚ ਉਹਨਾਂ ਦੇ ਘਰ ਦੀ ਹਰ ਤਰ੍ਹਾਂ ਸਾਰ ਸੰਭਾਲ ਕਰਦੀ ਰਹੀ। ਖਬਰੇ ਤਾਹੀਉ ਅਜ ਵੀ ਪੰਜਾਬੀ ਸਭਿਆਚਾਰ ਵਿਚ ਭੈਣ–ਭਰਾ ਇਕ ਦੂਜੇ ਦੇ ਪਰਮ ਸਹਿਯੋਗੀ ਨਜ਼ਰੀ ਆਉਂਦੇ ਹਨ। ਇਕ ਦੂਜੇ ਦੀ ਭਾਵਨਾ ਦੀ ਕਦਰ ਕਰਦੇ ਹਨ। ਇਕ ਦੂਜੇ ਲਈ ਕੁਰਬਾਨੀ ਦੇਂਦੇ ਹਨ। ਇਕ ਦੂਜੇ ਦੇ ਕੰਮ ਆਉਂਦੇ ਹਨ। ਪੰਜਾਬੀ ਸਭਿਆਚਾਰ ਵਿਚ ਇਹਨਾਂ ਉਪਰ ਸੰਕੇਤਕ ਤਿੰਨ ਕਦਰਾਂ ਕੀਮਤਾਂ ਦੀ ਡੂੰਘੀ ਛਾਪ ਹੈ, ਤੇ ਇਸ ਦਾ ਸੇਹਰਾ ਬੇਬੇ ਨਾਨਕੀ ਜੀ ਨੂੰ ਹੈ। ਮਾਤਾ ਸੁਲੱਖਣੀ ਨੂੰ ਪਤੀ ਕੋਲੋਂ ਵਿਛੜ ਕੇ ਰ੍ਹਹਿਣ ਦਾ ਹੇਰਵਾ ਤਾਂ ਰਿਹਾ ਪਰ ਕਿਸੇ ਤੰਗ–ਦਸਤੀ ਦਾ ਇਜ਼ਹਾਰ ਉਹਨਾਂ ਕਦੇ ਨਾ ਕੀਤਾ। ਨਾਲੇ, ਮਾਤਾ ਸੁਲੱਖਣੀ ਜੀ ਦਾ ਜੀਵਨ–ਵਿਹਾਰ ਵੀ ਇਸੇ ਕਦਰ–ਕੀਮਤ ਨੂੰ ਦ੍ਰਿੜ ਕਰਾਉਂਦਾ ਹੈ ਕਿ ਸ਼ਾਦੀ ਤੋਂ ਬਾਅਦ ਪਤੀ ਦਾ ਘਰ ਹੀ ਸਭ ਤੋਂ ਉਤਮ ਹੁੰਦਾ ਹੈ।

ਭਾਈਆ ਜੈ ਰਾਮ ਬੇਬੇ ਨਾਨਕੀ ਦੇ ਪਤੀ ਦੇ ਜੀਵਨ–ਵਿਹਾਰ ਤੋਂ ਇਕ ਹੋਰ ਸਿਹਤਮੰਦ ਕਦਰ–ਕੀਮਤ ਸੁਦ੍ਰਿੜ ਹੁੰਦੀ ਜਾਪਦੀ ਹੈ। ਆਮ ਤੌਰ ਤੇ ਜਵਾਈ ਸੌਹਰੇ ਘਰ ਨਾਲ ਇਕ ਵਿਥ ਥਾਪ ਲੈਂਦੇ ਹਨ ਤੇ ਉਸੇ ਵਿਥ ਤੇ ਖਲੋ ਕੇ ਵਰਤ–ਵਿਹਾਰ ਕਰਦੇ ਹਨ। ਇਸ ਤੋਂ ਉਲਟ ਜੈ ਰਾਮ ਕਾਲੂ ਰਾਮ ਦਾ ਜਵਾਈ ਜ਼ਰੂਰ ਹੈ ਪਰ ਗੁਰੂ ਨਾਨਕ ਦੇਵ ਜੀ ਨਾਲ ਤਾਂ ਉਹ ਵੱਡੇ ਭਰਾਵਾਂ ਵਾਂਗ ਵਰਤਿਆ ਹੈ। ਜੈ ਰਾਮ ਗੁਰੂ ਨਾਨਕ ਦੇਵ ਦੇ ਹਰ ਨਿੱਕੇ ਵੱਡੇ ਕੰਮ ਵਿਚ ਨਾਲ ਰਿਹਾ ਹੈ। ਹੋਰ ਤਾਂ ਹੋਰ ਗੁਰੂ ਨਾਨਕ ਦੇਵ ਜੀ ਦਾ ਰਿਸ਼ਤਾ ਵੀ ਭਾਈਏ ਜੈ ਰਾਮ ਨੇ ਕਰਵਾਇਆ ਸੀ। ਸ਼ਾਦੀ ਤੋਂ ਪਹਿਲਾਂ ਤੇ ਬਾਅਦ ਵਿਚ ਗੁਰੂ ਨਾਨਕ ਜੀ ਦੇ ਰੁਜ਼ਗਾਰ ਵਿਚ ਉਹ ਸਦਾ ਸਕੇ ਭਰਾ ਵਾਂਗ ਨਾਲ ਖਲੋਤਾ ਰਿਹਾ। ਗੁਰੂ ਜੀ ਜਦੋਂ ਦੇਸ਼ ਰਟਨ ਲਈ ਗਏ ਤਾਂ ਉਹ ਵੀ ਬੇਬੇ ਨਾਨਕੀ ਦੇ ਨਾਲ ਗੁਰੂ ਸਾਹਿਬ ਦੇ ਪਰਿਵਾਰ ਦੀ ਸਾਰ–ਸੰਭਾਲ ਕਰਦਾ ਰਿਹਾ।

ਜ਼ਾਹਿਰ ਹੈ, ਪੰਜਾਬੀ ਸਭਿਆਚਾਰ ਵਿਚ ਜਵਾਈ ਪੁੱਤਰ ਵੀ ਬਣ ਸਕਦੇ ਹਨ ਦੀ ਕਦਰ ਕੀਮਤ ਦਾ ਪ੍ਰਚਾਰ ਭਾਈਆ ਜੈ ਰਾਮ ਜੀ ਨੇ ਆਪਣੇ ਵਰਤ ਵਿਹਾਰ ਰਾਹੀਂ ਸਥਾਪਿਤ ਕੀਤਾ ਹੈ। ਉਹ ਇਕ ਪਾਸੇ, ਆਪਣੇ ਸੱਸ ਸਹੁਰੇ ਦਾ ਮਾਣ ਰਖਦਾ ਰਿਹਾ ਤੇ ਦੂਜੇ ਪਾਸੇ, ਆਪਣੇ ਸਾਲੇ ਦਾ ਸਹਿਯੋਗੀ ਬਣਿਆ ਰਿਹਾ।

ਮਾਤਾ ਖੀਵੀ ਗੁਰੂ ਅੰਗਦ ਦੇਵ ਜੀ ਦੀ ਧਰਮ ਪਤਨੀ ਹੈ। ਗੁਰੂ ਘਰ, ਗੁਰੂ ਨਾਨਕ ਦੇਵ ਤੋਂ ਬਾਅਦ ਸਦਾ ਚੜ੍ਹਦੀ ਕਲਾ ਵੱਲ ਹੀ ਗਿਆ ਹੈ। ਗੁਰੂ ਨਾਨਕ ਦੇਵ ਜੀ ਦੁਆਰਾ ਚਲਾਏ ਗਏ ਕਾਰਜਾਂ ਜਾਂ ਰਹੁ ਰੀਤ ਵਿਚ ਪਰਵਰਤੀ ਗੁਰੂ ਸਾਹਿਬਾਨ ਨੇ ਫ਼ਰਕ ਨਹੀਂ ਆਉਣ ਦਿਤਾ। ਗੁਰੂ ਨਾਨਕ ਦੇਵ ਜੀ ਨੇ ਆਪਣੀ ਅੰਤਲੀ ਉਮਰੇ ਕਰਤਾਰਪੁਰ ਵਿਖੇ ਧਰਮਸਾਲ ਬਣਾ ਕੇ ਗੁਰੂ ਘਰ ਦੀ ਧਾਰਮਿਕ ਰਹੁਰੀਤ ਕਾਇਮ ਕਰ ਦਿਤੀ। ਤੇ ਮਾਤਾ ਸੁਲੱਖਣੀ ਜੀ ਨੇ ਰਸੋਈ ਦੀ ਸੇਵਾ ਸੰਭਾਲ ਲਈ। ਉਹ ਆਏ ਗਏ ਪ੍ਰਾਹੁਣਿਆਂ ਨੂੰ ਪ੍ਰਸ਼ਾਦਾ ਪਾਣੀ ਪ੍ਰੇਮ ਨਾਲ ਛਕਾਉਂਦੇ ਰਹੇ। ਸਿਆਣੇ ਮੁਰੀਦ ਵਾਂਗ ਗੁਰੂ ਅੰਗਦ ਦੇਵ ਜੀ ਨੇ ਉਸ ਵਿਚ ਵਾਧਾ ਕੀਤਾ ਤੇ ਧਰਮਸਾਲ ਵਿਚ ਆਏ ਗਏ ਯਾਤਰੀ ਲਈ ਲੰਗਰ ਦਾ ਪ੍ਰਬੰਧ ਕਰ ਦਿਤਾ। ਇਹ ਲੰਗਰ ਹਰ ਇਕ ਲਈ ਖੁਲ੍ਹਾ ਸੀ ਤੇ ਇਸ ਦੀ ਮੁਖ ਪ੍ਰਬੰਧਕ ਮਾਤਾ ਖੀਵੀ ਜੀ ਸਨ। ਮਾਤਾ ਖੀਵੀ ਜੀ ਦੇ ਇਸ ਕਿਰਿਆਚਾਰ ਤੋਂ ਇਹ ਸਿਖਿਆ ਮਿਲਦੀ ਹੈ। ਆਏ ਪ੍ਰਾਹੁਣੇ ਦੀ ਆਉ ਭਾਗਤ ਵਿਚ ਫ਼ਰਕ ਨਾ ਰਖੋ। ਜੋ ਕੁਝ ਵੀ ਤੁਹਾਡੇ ਪਲੇ ਹੈ, ਵੰਡ ਕੇ ਖਾਓ। ਖ਼ਬਰੇ ਇਸੇ ਕਾਰਣ ਅਜ ਤਕ ਵੀ ਪੰਜਾਬੀ ਜਨ-ਜੀਵਨ ਵਿਚ ਪ੍ਰਾਹੁਣੇ ਦੀ ਆਉ ਭਗਤ ਖੁਸ਼ੀ ਖੁਸ਼ੀ ਕੀਤੀ ਜਾਂਦੀ ਹੈ। ਬਲਕਿ ਪੰਜਾਬੀ ਨੂੰ ਤਾਂ ਮਹਿਮਾਨ ਨਿਵਾਜ਼ ਕਿਹਾ ਜਾਂਦਾ ਹੈ। ਮਹਿਮਾਨ ਨਿਵਾਜ਼ੀ ਦੀ ਇਸ ਕਦਰ ਕੀਮਤ ਨੂੰ ਦ੍ਰਿੜਤਾ ਪੂਰਬਕ ਗ੍ਰਹਿਣ ਕਰਨ ਵਿਚ ਮਾਤਾ ਖੀਵੀ ਜੀ ਦਾ ਵਿਸ਼ੇਸ਼ ਹੱਥ ਹੈ।

ਲੰਗਰ ਗੁਰੂ ਘਰ ਦੀ ਨਿਵੇਕਲੀ ਰਸਮ ਹੈ। ਦੁਨੀਆਂ ਦੇ ਕਿਸੇ ਵੀ ਧਰਮ ਜਾਂ ਫ਼ਿਰਕੇ ਵਿਚ ਚਲੇ ਜਾਉ ਕਿਸੇ ਵੀ ਧਰਮ ਅਸਥਾਨ ਉਤੇ ਲੰਗਰ ਪਰਬੰਧ ਇਸ ਬਕਾਇਦਗੀ ਨਾਲ ਨਹੀਂ ਕੀਤਾ ਜਾਂਦਾ ਜਿਸ ਬਕਾਇਦਗੀ ਨਾਲ ਗੁਰੂ ਘਰ ਵਿਚ ਹੈ। ਗੁਰੂ ਘਰ ਵਿਚ ਲੰਗਰ ਇਕ ਉਹ ਜੁਗਤ ਹੈ ਜਿਸ ਰਾਹੀਂ ਊਚ ਨੀਚ, ਧਰਮ ਮਜ਼ਹਬ ਦੇ ਭੇਦ ਭਾਵ ਨੂੰ ਵਿਹਾਰਕ ਤੌਰ ਤੇ ਸਮਾਪਤ ਕੀਤਾ ਜਾਂਦਾ ਹੈ। ਤੇ ਸਭ ਨਾਲ ਸਾਂਝੀਵਾਲਤਾ, ਬਰਾਬਰੀ ਤੇ ਭਾਈਚਾਰਕ ਸਾਂਝ ਨੂੰ ਸੁਦ੍ਰਿੜ ਕੀਤਾ ਜਾਂਦਾ ਹੈ। ਭਾਈਚਾਰਕ ਬਰਾਬਰੀ ਦੀ ਕਦਰ-ਕੀਮਤ ਦਾ ਪ੍ਰਚਾਰ ਕਰਨ ਵਿਚ ਮਾਤਾ ਖੀਵੀ ਜੀ ਦਾ ਯੋਗਦਾਨ ਅਤੀ ਉਤਮ ਹੈ।

ਲੰਗਰ ਦੇ ਖਾਣ ਦੀ ਵਿਧੀ ਵੀ ਵਿਸ਼ੇਸ਼ ਪ੍ਰਕਾਰ ਦੀ ਹੈ। ਲੰਗਰ ਦੇ ਪਦਾਰਥ ਹਰ ਇਕ ਲਈ ਇਕੋ ਜੇਹੇ ਹਨ ਚਾਹੇ ਕੋਈ ਵੱਡਾ ਛੋਟਾ ਹੈ ਜਾਂ ਅਮੀਰ ਗ਼ਰੀਬ। ਹਰ ਇਕ ਲਈ ਇਕੋ ਸਥਾਨ ਤੇ ਇਕੋ ਪੰਕਤੀ ਵਿਚ ਬੈਠ ਕੇ ਛੱਕਣ ਦੀ ਮਰਿਆਦਾ ਹੈ। ਖ਼ੁਦ ਗੁਰੂ ਸਾਹਿਬਾਨ ਪੰਗਤ ਵਿਚ ਬੈਠਕੇ ਪ੍ਰਸ਼ਾਦਾ ਛੱਕਦੇ ਰਹੇ ਹਨ। ਮੁਗ਼ਲ ਹਕੂਮਤ ਦਾ ਬਾਦਸ਼ਾਹ ਅਕਬਰ ਗੁਰੂ ਘਰ ਦੀ ਅਜੇਹੀ ਸੋਭਾ ਨੂੰ ਨਿਹਾਰਣ ਲਈ ਖ਼ੁਦ ਚਲ ਕੇ ਉਥੇ ਆਇਆ ਸੀ। ਨਾਲੇ, ਲੰਗਰ ਵਿਅਕਤੀ ਵਿਸ਼ੇਸ਼ ਦੀ ਲੋੜ ਨੂੰ ਮੁਖ ਰੱਖਕੇ ਜਲਦੀ ਜਾਂ ਦੇਰ ਨਾਲ ਨਹੀਂ ਵਰਤਾਇਆ ਜਾਂਦਾ। ਇਹ ਤਾਂ ਸਮੂਹਿਕ ਜੀਵਨ ਜਾਚ ਦੀ ਟਰੇਨਿੰਗ ਦੇਂਦਾ ਹੈ।

ਇਥੇ ਵਿਅਕਤੀ ਆਪਣੀ ਲੋੜ ਨੂੰ ਸਮੂਹ ਨਾਲ ਜੋੜਕੇ ਵੇਖਦਾ ਹੈ। ਵਿਅਕਤੀ ਵਿਸ਼ੇਸ਼ ਦੇ ਸੁਆਦ ਜਾਂ ਮਨ ਭਾਉਂਦੀ ਵਸਤ ਨੂੰ ਲੰਗਰ ਵਿਚ ਵਿਸ਼ੇਸ਼ਤਾ ਪ੍ਰਾਪਤ ਨਹੀਂ। ਇਥੇ ਤਾਂ ਜੋ ਪ੍ਰਾਪਤ ਹੈ, ਉਸੇ ਨੂੰ ਸ਼ੁਕਰ ਕਰਕੇ ਗ੍ਰਹਿਣ ਕਰਨ ਦੀ ਆਦਤ ਨੂੰ ਦ੍ਰਿੜ ਕਰਾਇਆ ਹੈ। ਜ਼ਾਹਿਰ ਹੈ, ਗੁਰੂ ਘਰ ਵਿਚ ਵਿਅਕਤੀ ਸੁਆਦ ਨਾਲੋਂ ਸਾਮੂਹਿਕ ਮਿਲ ਬੈਠਕੇ ਖਾਣ ਦੇ ਆਨੰਦ ਉਪਰ ਜ਼ੋਰ ਹੈ। ਇਸ ਗੱਲ ਨੇ ਨਵੀਂ ਬਣ ਰਹੀ ਸਿੱਖ ਕੌਮ ਦੇ ਵਰਤ–ਵਿਹਾਰ ਵਿਚ ਉਸਾਰੂ ਯੋਗਦਾਨ ਪਾਇਆ। ਉਹਨਾਂ ਵਿਚ ਸੇਵਾ ਭਾਵ ਜਾਗਿਆ। ਇਕ ਦੂਜੇ ਦੇ ਕੰਮ ਆਉਣ ਦਾ ਚਾਅ ਉਮਲ ਉਮਲ ਪੈਣ ਲਗਾ। ਉਹ ਰਬ ਦੇ ਰਾਹ ਤੇ ਤੁਰਦੇ–ਤੁਰਦੇ ਸਮਾਜਿਕ ਵਿਹਾਰ ਵਿਚ ਪਰਬੀਨ ਹੋਣ ਲਗੇ।

ਬੀਬੀ ਭਾਨੀ ਸਪੁੱਤਰੀ ਗੁਰੂ ਅਮਰਦਾਸ ਜੀ, ਸਿਖ ਇਤਿਹਾਸ ਵਿਚ ਸਰਬ ਵਿਖਿਆਤ ਹੈ। ਗੁਰੂ ਅਮਰਦਾਸ ਜੀ ਦੀ ਸੁਪਤਨੀ ਮਾਤਾ ਮਨਸਾ ਦੇਵੀ ਨੇ ਮਾਲੂਮ ਹੁੰਦਾ ਹੈ, ਨਾ ਕੇਵਲ ਘਰ ਵਿਚ ਸੁਖ ਸ਼ਾਂਤੀ ਦਾ ਰਾਜ ਕਾਇਮ ਕੀਤਾ ਸਗੋਂ ਆਪਣੇ ਪਤੀ ਨੂੰ ਧਰਮ ਕਰਮ ਕਰਨ ਵਿਚ ਸੁਤੰਤਰ ਵੀ ਰਖਿਆ ਪਰ ਤਾਂ ਵੀ ਗੁਰੂ ਅਮਰਦਾਸ ਜੀ ਦੇ ਜੀਵਨ ਬ੍ਰਿਤਾਂਤ ਵਿਚ ਬੀਬੀ ਭਾਨੀ ਦਾ ਵਿਸ਼ੇਸ਼ ਸਥਾਨ ਹੈ। ਬੀਬੀ ਭਾਨੀ ਦੀ ਸੇਵਾ ਨੇ ਇਹ ਸਥਾਪਿਤ ਕਰ ਦਿਤਾ ਕਿ ਲੜਕੇ ਅਤੇ ਲੜਕੀ ਵਿਚ ਕੋਈ ਅੰਤਰ ਨਹੀਂ। ਸੇਵਾ ਦੋਵੇਂ ਹੀ ਕਰ ਸਕਦੇ ਹਨ। ਪੰਜਾਬੀ ਸਭਿਆਚਾਰ ਵਿਚ ਇਕ ਰਵਾਇਤ ਹੈ ਕਿ ਪਿਤਾ ਧੀ ਪਾਸੋਂ ਸੇਵਾ ਨਹੀਂ ਕਰਾਉਂਦਾ ਪਰ ਗੁਰੂ ਇਤਿਹਾਸ ਗਵਾਹ ਹੈ, ਬੀਬੀ ਭਾਨੀ ਤਾਂ ਪਿਤਾ ਦੀ ਸੇਵਾ ਉਦੋਂ ਵੀ ਕਰਦੀ ਰਹੀ ਜਦੋਂ ਉਹਨਾਂ ਦੀ ਸ਼ਾਦੀ ਹੋ ਚੁਕੀ ਸੀ ਜਾਂ ਉਹ ਆਪਣੇ ਘਰਬਾਰ ਵਾਲੀ ਬਣ ਚੁੱਕੀ ਸੀ। ਉਹ ਤਾਂ ਆਪਣੇ ਘਰੋਂ ਆ ਕੇ ਵੀ ਪਿਤਾ ਦੀ ਸੇਵਾ ਦਾ ਨਿੱਤਨੇਮ ਨਿਬਾਹੁੰਦੀ ਰਹੀ ਹੈ।

ਬੀਬੀ ਭਾਨੀ ਦੇ ਜੀਵਨ–ਚਰਿੱਤਰ ਤੋਂ ਇਕ ਹੋਰ ਨੁਕਤਾ ਸਾਹਮਣੇ ਆਉਂਦਾ ਹੈ। ਪਿਤਾ ਦੀ ਰਜ਼ਾ ਵਿਚ ਰਾਜ਼ੀ ਰਹਿਣਾ। ਬੀਬੀ ਭਾਨੀ ਦੀ ਸ਼ਾਦੀ ਜਦੋਂ ਗੁਰੂ ਰਾਮਦਾਸ ਜੀ ਨਾਲ ਹੋਈ ਤਾਂ ਉਦੋਂ ਉਹ ਘੁੰਘਣੀਆਂ ਵੇਚਦੇ ਹੁੰਦੇ ਸੀ। ਬੀਬੀ ਭਾਨੀ ਨੇ ਸਹੁਰੇ ਘਰ ਦੀ ਗ਼ਰੀਬੀ ਕਰਕੇ ਉਜਰ ਨਹੀਂ ਸੀ ਕੀਤਾ ਸਗੋਂ ਪਿਤਾ ਦੇ ਹੁਕਮ ਅਗੇ ਸਿਰ ਨਿਵਾ ਦਿਤਾ। ਇਹ ਰਵਾਇਤ ਵੀ ਪੰਜਾਬੀ ਸਭਿਆਚਾਰ ਵਿਚ ਬਹੁਤ ਗਹਿਰੀ ਉਤਰ ਗਈ ਹੈ।

ਬੀਬੀ ਭਾਨੀ ਜੀ ਸ਼ਾਦੀ ਤੋਂ ਬਾਅਦ ਵੀ ਪਿਤਾ ਸੇਵਾ ਵਿਚ ਸੰਲਗਨ ਰਹੇ। ਇਥੋਂ ਹੀ ਇਕ ਇਹ ਧਾਰਣਾ ਵੀ ਬਣਾਈ ਜਾ ਸਕਦੀ ਹੈ। ਦੁਨਿਆਵੀ ਕਾਰ–ਵਿਹਾਰ ਧਾਰਮਿਕ ਨਿੱਤਨੇਮ ਵਿਚ ਵਿਘਨ ਨਹੀਂ ਬਣ ਸਕਦਾ, ਜੇ ਇਰਾਦਾ ਪੱਕਾ ਹੋਵੇ। ਬੀਬੀ ਭਾਨੀ ਜੀ ਦੀ ਕੁਖੋਂ ਤਿੰਨ ਸਪੁੱਤਰ ਵੀ ਹੋਏ ਪਰ ਉਸ ਨੇ ਪਿਤਾ ਦੀ ਸੇਵਾ ਨੂੰ ਬੰਦਗੀ ਵਾਂਗ ਕੀਤਾ। ਉਹ ਸਦਾ ਖਿੜੇ ਮਥੇ ਨਿਯਮਿਤ ਰੂਪ ਵਿਚ ਪਿਤਾ ਨੂੰ ਇਸ਼ਨਾਨ ਕਰਾਉਂਦੀ ਰਹੀ ਤੇ ਜਦੋਂ ਪਿਤਾ

ਜੀ ਸਮਾਧੀ ਵਿਚ ਲਿਵਲੀਨ ਹੁੰਦੇ ਉਹ ਇਕਤਰ੍ਹਾਂ ਪਹਿਰਾ ਦੇਂਦੀ ਕਿ ਕੋਈ ਉਹਨਾਂ ਦੀ ਸਮਾਧੀ ਵਿਚ ਵਿਘਨ ਨਾ ਪਾ ਦੇਵੇ। ਟੁੱਟੀ ਚੌਕੀ ਦੇ ਪਾਵੇ ਥਲੇ ਬਾਂਹ ਦੇ ਕੇ ਪਿਤਾ ਦੀ ਸਮਾਧੀ ਨੂੰ ਨਿਰਵਿਘਨ ਬਣਾਈ ਰੱਖਣਾ ਕੇਵਲ ਬੀਬੀ ਭਾਨੀ ਦੇ ਹਿੱਸੇ ਹੀ ਆਇਆ ਹੈ।

ਬੀਬੀ ਭਾਨੀ ਜਦੋਂ ਮਾਤਾ ਬਣੀ ਤਾਂ ਸਭ ਤੋਂ ਵੱਡਾ ਸਪੁੱਤਰ ਦਵੈਖੀ ਸੁਭਾ ਦਾ ਨਿਕਲਿਆ। ਉਹ ਗੱਦੀ ਤਾਂ ਚਾਹੁੰਦਾ ਸੀ ਪਰ ਸੇਵਾ ਤੋਂ ਸਦਾ ਦੂਰ ਰਹਿੰਦਾ। ਗੁਰੂ ਘਰ ਦਾ ਇਤਿਹਾਸ ਤਾਂ ਦਸਦਾ ਹੀ ਇਹੀ ਹੈ ਕਿ ਸੇਵ ਕਮਾਈ ਕਰਨ ਵਾਲੇ ਹੀ ਗੁਰੂ ਗੱਦੀ ਦੇ ਵਾਰਸ ਬਣੇ ਹਨ। ਵੱਡਾ ਪੁੱਤਰ ਆਪਣੇ ਆਪ ਨੂੰ ਗੱਦੀ ਦਾ ਹੱਕਦਾਰ ਸਮਝਦਾ ਸੀ। ਗੁਰੂ ਰਾਮਦਾਸ ਜੀ ਨੇ ਪ੍ਰਿਥੀ ਚੰਦ ਦੇ ਝਗੜੇ ਦਾ ਆਪਣੀ ਬਾਣੀ ਵਿਚ ਸੰਕੇਤ ਦਿਤਾ ਹੈ:

ਕਾਹੇ ਪੂਤ ਝਗਰਤ ਹਉ ਸੰਗਿ ਬਾਪ
ਜਿਨ ਕੇ ਜਣੇ ਬਡੇਰੇ ਤੁਮ ਹਉ ਤਿਨ ਸਿਉ ਝਗਰਤ ਪਾਪ।

ਜ਼ਾਹਿਰ ਹੈ, ਮਾਤਾ ਭਾਨੀ ਜੀ ਨੇ ਹਮੇਸ਼ਾਂ ਸਚਾਈ ਦਾ ਪੱਖ ਪੂਰਿਆ ਤੇ ਕਦੀ ਵੀ ਪ੍ਰਿਥੀਚੰਦ ਦਾ ਸਾਥ ਨਹੀਂ ਦਿਤਾ। ਜੇ ਉਹ ਸਾਧਾਰਣ ਮਾਂ ਹੁੰਦੀ ਤਾਂ ਗੱਦੀ ਦਾ ਦਾਹਵੇਦਾਰ ਵੱਡੇ ਪੁੱਤਰ ਨੂੰ ਹੀ ਸਮਝਦੀ ਪਰ ਬੀਬੀ ਭਾਨੀ ਤਾਂ ਗੁਰੂ ਦੀ ਮਰਿਆਦਾ ਨੂੰ ਜਾਨਣ ਵਾਲੀ ਸੀ। ਸਚਾਈ ਦੀ ਹੀ ਸਦਾ ਜਿੱਤ ਹੁੰਦੀ ਹੈ ਦੀ ਕਦਰ ਕੀਮਤ ਦੀ ਗੱਲ ਬੀਬੀ ਭਾਨੀ ਜੀ ਨੇ ਸਗੋਂ ਦ੍ਰਿੜਤਾ ਨਾਲ ਕੀਤੀ ਹੈ।

ਬੀਬੀ ਭਾਨੀ ਜੀ ਜਦੋਂ ਗੁਰੂ ਅਰਜਨ ਦੇਵ ਜੀ ਪਾਸ ਰਹੇ ਤਾਂ ਉਹਨਾਂ ਦੇ ਸਹਿਯੋਗੀ ਬਣਕੇ। ਗੁਰੂ ਅਰਜਨ ਦੇਵ ਦਾ ਜੀਵਨ ਇਤਿਹਾਸ ਗਵਾਹ ਹੈ ਕਿ ਉਹਨਾਂ ਨੇ ਇਕੋ ਵੇਲੇ ਅਨੇਕਾਂ ਵੱਡੇ ਕਾਰਜਾਂ ਨੂੰ ਸਿਰੇ ਚੜਾਇਆ। ਇਮਾਰਤ ਸਾਜ਼ੀ, ਅਤੇ ਗੁਰਬਾਣੀ ਸੰਪਾਦਨ ਦੋਵੇਂ ਹੀ ਵੱਡੇ ਕਾਰਜ ਹਨ। ਬੀਬੀ ਭਾਨੀ ਜੀ ਨੇ ਪਤੀ ਤੋਂ ਬਾਅਦ ਪੁੱਤਰ ਦੇ ਸਾਥ ਵਿਚ ਵੀ ਸੁਖ ਮਨਾਇਆ ਤੇ ਬਿਨਾਂ ਕਿਸੇ ਰੰਜਸ਼ ਜਾਂ ਸ਼ਕਾਇਤ ਦੇ ਬੜੇ ਠਰੰਮੇ ਤੇ ਡੂੰਘੀ ਸੋਚ ਨਾਲ ਸਮੇਂ ਦਾ ਨਿਬਾਹ ਕੀਤਾ।

ਜਦੋਂ ਉਹ ਕਹਿਰੀ ਵਕਤ ਆਇਆ – ਹਕੂਮਤ ਦੇ ਬੰਦੇ ਉਹਨਾਂ ਦੇ ਲਾਡਲੇ ਸਪੂਤ ਗੁਰੂ ਅਰਜਨ ਦੇਵ ਨੂੰ ਫੜ ਕੇ ਲੈ ਗਏ ਤਾਂ ਗਹਿਰ ਗੰਭੀਰ ਮਾਤਾ ਭਾਨੀ ਨੇ ਆਪਣੀ ਸਿਆਣੀ ਨੂੰਹ ਮਾਤਾ ਗੰਗਾ ਜੀ ਦਾ ਦਿਲ ਨਹੀਂ ਡੋਲਣ ਦਿਤਾ। ਸਗੋਂ ਆਪਣੇ ਪੋਤਰੇ ਗੁਰੂ ਹਰਿਗੋਬਿੰਦ ਨੂੰ ਚੜ੍ਹਦੀ ਕਲਾ ਵਿਚ ਰਹਿਣ ਦੀ ਸਿਖਿਆ ਦਿਤੀ। ਮਾਤਾ ਭਾਨੀ ਦੀ ਸਿਦਕ ਦਿਲੀ ਕਰਕੇ ਉਹਨਾਂ ਦੇ ਘਰ ਵਿਚ ਸਬਰ ਸ਼ੁਕਰ ਦਾ ਵਾਤਾਵਰਣ ਬਣਿਆ ਰਿਹਾ ਤੇ ਪਹਾੜ ਜੇਡੇ ਸੰਕਟ ਨੂੰ ਬਾਲ ਗੁਰੂ ਹਰਗੋਬਿੰਦ ਜੀ ਖਿੜੇ ਮੱਥੇ ਝਲ ਸਕੇ। ਮਾਤਾ ਜੀ ਸੇਵਾ, ਸਚਾਈ ਤੇ ਦ੍ਰਿੜਤਾ ਦੀ ਮੂਰਤ ਸਨ।

ਮਾਤਾ ਗੰਗਾ ਰਾਹੀ ਗੁਰੂ ਅਰਜਨ ਦੇਵ ਜੀ ਨੇ ਇਹ ਦ੍ਰਿੜ ਕਰਾਇਆ ਹੈ ਕਿ ਗੁਰੂ ਘਰ ਦੀ ਸੇਵਾ ਕਰਨ ਵਾਲਿਆਂ ਵਿਚ ਵੀ ਅਨੰਤ ਸ਼ਕਤੀਆਂ ਹਨ। ਉਹ ਵੀ ਸਮਰੱਥ ਪੁਰਖ ਹੁੰਦੇ ਹਨ। ਭਾਵੇਂ ਉਹ ਜਣਾਉਂਦੇ ਨਹੀਂ ਪਰ ਅਕਾਲ ਪੁਰਖ ਨੇ ਉਹਨਾਂ ਨੂੰ ਉਚੇਰੇ ਗੁਣਾਂ ਅਤੇ ਤਾਕਤ ਨਾਲ ਭਰਪੂਰ ਕੀਤਾ ਹੁੰਦਾ ਹੈ। ਪੰਚਮ ਗੁਰੂ ਜੇ ਚਾਹੁੰਦੇ ਤਾਂ ਪੁੱਤਰ ਹੋਣ ਦਾ ਵਰ ਆਪ ਹੀ ਦੇ ਸਕਦੇ ਸਨ ਪਰ ਉਹਨਾਂ ਤਾਂ ਮਾਤਾ ਗੰਗਾ ਨੂੰ ਖ਼ੁਦ ਆਪ ਬਾਬਾ ਬੁੱਢਾ ਜੀ ਪਾਸ ਵਰ ਮੰਗਣ ਲਈ ਭੇਜਿਆ ਸੀ। ਮਾਤਾ ਗੰਗਾ ਸਤਿਬਚਨ ਕਹਿਕੇ ਤਿਆਰੀ ਕਰਨ ਲਗ ਪਈ। ਚਾਹੁੰਦੀ ਤਾਂ ਜ਼ਿਦ ਕਰ ਸਕਦੀ ਸੀ ਕਿ ਤੁਹਾਡੇ ਹੁੰਦਿਆਂ ਮੈਂ ਬਾਬੇ ਬੁੱਢੇ ਜੀ ਪਾਸ ਕਿਉਂ ਜਾਵਾਂ ਪਰ ਆਗਿਆਕਾਰੀ ਮਾਤਾ ਗੰਗਾ ਤਾਂ ਪਤੀ ਨੂੰ ਗੁਰੂ ਰੂਪ ਜਾਣਦੀ ਸੀ। ਗੁਰੂ ਬਚਨ ਦੀ ਅਵੱਗਿਆ ਕਿਵੇਂ ਕਰਦੀ ? ਨਾਲੇ, ਗੁਰੂ ਜੀ ਨੇ ਗੁਰੂ ਕਿਆਂ ਦੇ ਮਨ ਵਿਚੋਂ ਇਕ ਹੋਰ ਭਰਮ ਵੀ ਕੱਢਣਾ ਸੀ। ਦਾਤ ਕੋਈ ਵੀ ਹੋਵੇ ਨਿੰਮ੍ਰਤਾ ਨਾਲ ਮੰਗਣ ਕਰਕੇ ਹੀ ਪ੍ਰਾਪਤ ਹੋ ਸਕਦੀ ਹੈ। ਮਾਤਾ ਗੰਗਾ ਜੀ ਨੇ ਇਹ ਸਾਬਤ ਕਰ ਦਿਤਾ ਕਿ ਸੇਵਾ ਅਤੇ ਨਿਮ੍ਰਤਾ ਦੋ ਗੁਣ ਅਜੇਹੇ ਹਨ ਜਿਹਨਾਂ ਦੀ ਪ੍ਰਾਪਤੀ ਸਦਕਾ ਕੋਈ ਇਸਤਰੀ ਪੂਜਣ ਜੋਗ ਵੀ ਹੋ ਸਕਦੀ ਹੈ। ਸੇਵਾ ਅਤੇ ਨਿੰਮ੍ਰਤਾ ਪੰਜਾਬੀ ਸਭਿਆਚਾਰ ਵਿਚ ਅਜ ਵੀ ਮਹੱਤਵਜੋਗ ਕਦਰਾਂ ਕੀਮਤਾਂ ਹਨ।

ਮਾਤਾ ਗੰਗਾ ਜੀ ਨੇ ਤਾਂ ਇਕ ਹੋਰ ਆਦਰਸ਼ ਵੀ ਸਥਾਪਿਤ ਕੀਤਾ। ਗੁਰੂ ਹਰਿਗੋਬਿੰਦ ਜੀ ਦੀ ਉਮਰ ੧੧ ਕੁ ਸਾਲ ਦੀ ਸੀ ਜਦੋਂ ਗੁਰੂ ਅਰਜਨ ਦੇਵ ਜੀ ਨੂੰ ਹਕੂਮਤ ਨੇ ਲਾਹੌਰ ਬੁਲਾਇਆ। ਮਾਤਾ ਗੰਗਾ ਨੇ ਆਪਣੇ ਆਪ ਨੂੰ ਡੁਲਾਇਆ ਨਹੀਂ ਸਗੋਂ ਸਿਖੀ ਦੇ ਆਦਰਸ਼ ਨੂੰ ਪੂਰਾ ਕਰਨ ਲਈ ਪਤੀ ਨੂੰ ਖਿੜੇ ਮਥੇ ਲਾਹੌਰ ਭੇਜਿਆ ਤੇ ਆਪ ਬਾਲ ਪੁੱਤਰ ਨੂੰ ਗੁਰੂਗੱਦੀ ਦਾ ਤਿਲਕ ਦਿਵਾਕੇ ਮੀਰੀ ਪੀਰੀ ਦੀਆਂ ਤਲਵਾਰਾਂ ਪੁਆਕੇ, ਵਰਤਣ ਵਾਲੇ ਭਾਣੇ ਲਈ ਆਪਣੇ ਆਪ ਨੂੰ ਤਿਆਰ ਕਰ ਲਿਆ। ਸੰਕਟ ਵਿਚ ਡੋਲਣਾ ਨਹੀਂ ਚਾਹੀਦਾ ਦਾ ਆਦਰਸ਼ ਮਾਤਾ ਗੰਗਾ ਨੇ ਆਉਣ ਵਾਲੀਆਂ ਪੀੜੀਆਂ ਨੂੰ ਦ੍ਰਿੜ ਕਰਵਾਇਆ। ਇਕ ਪਾਸੇ, ਜ਼ੁਲਮੀ ਹਕੂਮਤ ਦੂਜੇ ਪਾਸੇ , ਧਰਤੀ ਵਰਗਾ ਧੀਰਜ ਦੋਹਾਂ ਦਾ ਸਮਤੋਲ ਸਨ ਮਾਤਾ ਗੰਗਾ ਜੀ।

ਮਾਤਾ ਨਾਨਕੀ ਜੀ ਛੇਵੇਂ ਗੁਰੂ ਹਰਿਗੋਬਿੰਦ ਜੀ ਦੇ ਮਹਿਲ ਸਨ ਤੇ ਗੁਰੂ ਤੇਗ਼ ਬਹਾਦਰ ਜੀ ਦੀ ਪੂਜਨੀਕ ਅੰਮੀ। ਗੁਰੂ ਹਰਿਗੋਬਿੰਦ ਸਾਹਿਬ ਦੇ ਪ੍ਰਲੋਕ ਗਮਨ ਤੋਂ ਬਾਅਦ ਧੀਰਮਲੀਏ ਗੁਰੂ ਤੇਗ਼ ਬਹਾਦਰ ਜੀ ਦੇ ਜਾਨੀ ਦੁਸ਼ਮਣ ਬਣ ਗਏ। ਮਾਂ ਨਾਨਕੀ ਆਪਣੇ ਸੰਤ ਸੁਭਾ ਪੁੱਤਰ ਨੂੰ ਆਪਣੇ ਪੇਕੀਂ ਲੈ ਆਈ ਤੇ ਗੁਰਬਤ ਵਿਚ ਗੁਜ਼ਾਰਾ ਕੀਤਾ। ਇਸ ਵੇਲੇ ਮਾਤਾ ਨਾਨਕੀ ਦੀ ਸਾਰੀ ਪੂੰਜੀ ਉਹਨਾਂ ਦੀ ਨੂੰਹ ਅਤੇ ਪੁੱਤਰ ਹੀ ਸੀ। ਮਾਤਾ ਨਾਨਕੀ ਆਪ ਭੋਰੇ ਦੇ ਬਾਹਰ ਬੈਠ ਕੇ ਪਹਿਰਾ ਦੇਂਦੇ ਤੇ ਸਪੁੱਤਰ ਦੀ ਬੰਦਗੀ ਵਿਚ ਵਿਘਨ ਨਾ ਪੈਣ ਦੇਂਦੇ। ਮਾਤਾ ਨਾਨਕੀ ਦੇ ਜੀਵਨ ਬ੍ਰਿਤਾਂਤ ਤੋਂ ਇਹ ਸਿਖਿਆ ਮਿਲਦੀ ਹੈ: "ਜੇ

ਰਾਜ ਦੇਇ ਤਾ ਕਵਨ ਬਡਾਈ, ਜੇ ਭੀਖ ਮੰਗਾਏ ਤਾਂ ਕਿਆ ਘਟ ਜਾਈ'' । ਮਾਤਾ ਨਾਨਕੀ ਨੇ ਗੁਰੂ ਹਰਿਗੋਬਿੰਦ ਦੇ ਮਹਿਲਾਂ ਵਿਚ ਰਾਜ ਭਾਗ ਨੂੰ ਮਾਣਿਆ ਹੋਇਆ ਸੀ ਪਰ ਵਕਤ ਪੈਣ ਤੇ ਘਬਰਾ ਕੇ ਡੋਲੀ ਨਹੀਂ । ਪੁੱਤਰ ਦਾ ਸਾਥ ਨਿਭਾਇਆ ਤੇ ਉਦੋਂ ਜਦੋਂ ਮੱਖਣਸ਼ਾਹ ਲੁਬਾਣੇ ਨੇ 'ਗੁਰ ਲਾਧੋ ਰੇ ਗੁਰ ਲਾਧੋ ਰੇ' ਦੀ ਗੁੰਜਾਰ ਪਾਈ ਤਾਂ ਮਾਤਾ ਨਾਨਕੀ ਸ਼ੁਕਰ ਸ਼ੁਕਰ ਕਰਨ ਲਗ ਪਈ । ਸੰਕਟ ਵਿਚ ਵੀ ਸ਼ੁਕਰ ਮਨਾਉਣ ਦਾ ਆਦਰਸ਼ ਮਾਤਾ ਨਾਨਕੀ ਨੇ ਪੇਸ਼ ਕੀਤਾ ।

ਮਾਤਾ ਗੁਜਰੀ ਜੀ ਨੌਵੇਂ ਗੁਰੂ ਦੇ ਮਹਿਲ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਸਨ । ਪਤੀ ਦੀ ਸ਼ਹੀਦੀ ਤੋਂ ਬਾਅਦ ਬਾਲ ਗੁਰੂ ਦੇ ਚੋਜ ਵੀ ਵੇਖਦੇ ਰਹੇ, ਉਸਦੀ ਧੀਰ, ਵੀ ਬੰਨ੍ਹਾਉਂਦੇ ਰਹੇ ਤੇ ਸਦਾ ਸਹਿਯੋਗੀ ਬਣ ਕੇ ਵੀ ਰਹੇ । ਮਾਤਾ ਗੁਜਰੀ ਜੀ ਨੇ ਗੁਰੂ ਘਰ ਵਿਚ ਅਨੇਕਾਂ ਤਬਦੀਲੀਆਂ ਨੂੰ ਅਖਾਂ ਨਾਲ ਵੇਖਿਆ । ਸ਼ਹੀਦ ਪਤੀ ਦਾ ਸੀਸ ਦੇਖਿਆ, ਪੋਤਿਆਂ ਦੀ ਸ਼ਹੀਦੀ ਵੇਖੀ, ਪਰਿਵਾਰ ਨੂੰ ਵਿਛੜਦੇ ਵੇਖਿਆ, ਸਪੁੱਤਰ ਗੁਰੂ ਨੂੰ ਸਿਪਾਹੀ ਬਣਦੇ ਦੇਖਿਆ । ਮਾਤਾ ਗੁਜਰੀ ਜੀ ਨੇ ਸਿਖੀ ਆਦਰਸ਼ ਦੀ ਪਾਲਣਾ ਜਾਨ ਹੂਲ ਕੇ ਵੀ ਕੀਤੀ । ਛੋਟੇ ਸਾਹਿਬਜ਼ਾਦਿਆਂ ਨੂੰ ਜਦੋਂ ਵਜੀਦ ਖਾਂ ਦੀ ਕਚੈਹਰੀ ਵਲ ਭੇਜਿਆ ਤਾਂ ਅਣਖੀ ਸੂਰਮੇ ਬਣਾ ਕੇ । ਇਹ ਮਾਤਾ ਦੀ ਸਿਖਿਆ ਦਾ ਹੀ ਅਸਰ ਸੀ ਕਿ ਹਵੇਲੀ ਦੇ ਦਰਵਾਜ਼ੇ ਨੂੰ ਪਾਰ ਕਰਨ ਲਗਿਆਂ ਬਾਲ ਸਾਹਿਬਜ਼ਾਦਿਆਂ ਨੇ ਸੀਸ ਨੂੰ ਝੁਕਾਕੇ ਪਾਰ ਨਹੀਂ ਕੀਤਾ ਸਗੋਂ ਪੈਰ ਪਹਿਲਾਂ ਬਾਰੀ ਵਿਚ ਪਾਏ ਤੇ ਧੜ ਮਗਰੋਂ ਬਾਹਰ ਕੱਢਿਆ । ਨੀਹਾਂ ਵਿਚ ਚਿਣਦੀਆਂ ਬਾਲਾਂ , ਸਾਹਿਬਜ਼ਾਦਿਆਂ ਨੇ ਹਾਲ ਪਾਹਰਿਆਂ ਨਹੀਂ ਕੀਤਾ ਸਗੋਂ ਜਪੁਜੀ ਸਾਹਿਬ ਦਾ ਪਾਠ ਕੀਤਾ । ਅੰਤਾਂ ਦੇ ਦੁਖ ਵਿਚ ਵੀ ਨਾਮ ਬਾਣੀ ਦਾ ਓਟ ਆਸਰਾ ਲੈਣਾ, ਆਪਣੇ ਆਦਰਸ਼ ਲਈ ਜਾਨ ਕੁਰਬਾਨ ਕਰ ਦੇਣੀ, ਜ਼ੁਲਮ ਦਾ ਟਾਕਰਾ ਅਣਖ ਨਾਲ ਕਰਨਾ ਆਦਿ ਉਹ ਕਦਰਾਂ ਕੀਮਤਾਂ ਹਨ ਜਿਹਨਾਂ ਨੂੰ ਢੇਰ ਚਿਰ ਸਿੱਖ ਸ਼ਹੀਦਾਂ ਨੇ ਆਪਣੇ ਅੰਗਾਂ–ਹੱਡਾਂ ਵਿਚ ਜੀਵਿਆ ।

ਮਾਤਾ ਸਾਹਿਬ ਦੇਵਾਂ ਗੁਰੂ ਇਤਿਹਾਸ ਵਿਚ ਇਕ ਨਵਾਂ ਨੁਕਤਾ ਜੋੜਦੇ ਹਨ । ਮਾਤਾ ਭਾਨੀ, ਮਾਤਾ ਗੰਗਾ, ਮਾਤਾ ਨਾਨਕੀ ਜੀ ਅਤੇ ਮਾਤਾ ਗੁਜਰੀ ਜੀ ਜਿਥੇ ਆਪਣੇ ਹੋਣਹਾਰ ਬਾਲ ਸਪੁੱਤਰਾਂ ਤੇ ਪਰਵਰਤੀ ਗੁਰੂ ਸਾਹਿਬਾਨ ਦੀਆਂ ਹਰ ਪੱਖੋਂ ਸਲਾਹਕਾਰ ਬਣ ਕੇ ਰਹੀਆਂ ਉਥੇ ਮਾਤਾ ਸਾਹਿਬ ਦੇਵਾਂ ਨੇ ਆਪਣੀ ਨਾਦੀ ਸੰਤਾਨ ਅਥਵਾ ਖਾਲਸੇ ਦੀ ਅਨੇਕ ਪੱਖੀ ਅਗਵਾਈ ਕੀਤੀ । ਗੁਰੂ ਗੋਬਿੰਦ ਸਿੰਘ ਜੀ ਦੇ ਪਿਆਨੇ ਤੋਂ ਬਾਅਦ ਗੁਰੂ ਕੇ ਸਿਖ ਅਨੇਕਾਂ ਵਾਰ ਨਾਜ਼ੁਕ ਦੌਰ ਵਿਚੋਂ ਲੰਘੇ ਪਰ ਮਾਤਾ ਜੀ ਆਪਣੇ ਹੁਕਮਨਾਮਿਆਂ ਰਾਹੀਂ , ਸੁਚੱਜੀ ਅਗਵਾਈ ਰਾਹੀਂ, ਉਹਨਾਂ ਦੀ ਰਾਹ ਨੁਮਾਈ ਕਰਦੀ ਰਹੀ । ਮਾਤਾ ਸਾਹਿਬ ਦੇਵਾਂ ਵਿਚ ਨਿੰਮ੍ਰਤਾ ਅਤੇ ਪ੍ਰੇਮ ਦੋ ਅਜੇਹੇ ਲਾਸਾਨੀ ਗੁਣ ਹਨ ਜਿਹਨਾਂ ਕਰਕੇ ਉਹ ਬਿਖੜੇ ਸਮੇਂ ਵਿਚ ਵੀ ਖਾਲਸੇ ਦੀ ਯਥਾ ਯੋਗ ਅਗਵਾਈ ਕਰਦੀ ਰਹੀ । ਮਾਤਾ

ਸਾਹਿਬ ਦੇਵਾਂ ਨੇ ਆਪਣੇ ਹੁਕਮਨਾਮਿਆਂ ਰਾਹੀ ਖਾਲਸਾ ਪੰਥ ਨੂੰ ਗੁਰੂ ਘਰ ਦੀ ਸੇਵਾ ਕਰਨ, ਲੰਗਰ ਇਤਿਆਦਿ ਲਈ ਮਾਇਆ ਆਦਿ ਭੇਜਣ ਦੀ ਪ੍ਰੇਰਣਾ ਦਿਤੀ। ਸਿਖੀ ਜੀਵਨ ਜਾਚ ਦਾ ਉਚ ਆਦਰਸ਼ ਮਾਤਾ ਸਾਹਿਬ ਦੇਵਾਂ ਦੀ ਜਿੰਦਜਾਨ ਸੀ। ਗੁਰੂ ਜੀ ਦੇ ਪ੍ਰਲੋਕ ਗਮਨ ਤੋਂ ਬਾਅਦ ਜੇ ਖਾਲਸਾ ਪੰਥ ਸਿਖੀ ਆਦਰਸ਼ਾਂ ਦਾ ਪਾਲਨ ਕਰਦਾ ਰਿਹਾ ਤੇ ਇਹਨਾਂ ਦੇ ਮਨੋਬਲ ਵਿਚ ਕਿਸੇ ਤਰ੍ਹਾਂ ਦੀ ਗਿਰਾਵਟ ਨਾ ਆਈ, ਗੁਰੂ ਹੁਕਮ ਨੂੰ ਗੁਰੂ—ਰੂਪ—ਖਾਲਸਾ ਨੇ ਆਪਣੀ ਤਨਦੇਹੀ ਨਾਲ ਨਿਬਾਹਿਆ ਤਾਂ ਅਜੇਹੀਆਂ ਉਚੀਆਂ ਕਦਰਾਂ—ਕੀਮਤਾਂ ਨੂੰ ਦ੍ਰਿੜ ਕਰਵਾਉਣ ਵਿਚ ਮਾਤਾ ਸਾਹਿਬ ਦੇਵਾ ਦਾ ਬਹੁਤ ਵੱਡਾ ਹੱਥ ਹੈ।

ਮਾਤਾ ਸੁੰਦਰੀ ਜੀ ਦਾ ਨਾਮ ਗੁਰੂ ਇਤਿਹਾਸ ਵਿਚ ਖ਼ਾਸੀ ਪ੍ਰਸਿਧਤਾ ਨੂੰ ਪ੍ਰਾਪਤ ਹੈ। ਗੁਰੂ ਪਰਿਵਾਰ ਨਾਲ ਸੰਬੰਧਿਤ ਬੀਬੀਆਂ ਵਿਚੋਂ ਮਾਤਾ ਸੁੰਦਰੀ ਜੀ ਹੀ ਅਜੇਹੀ ਹਸਤੀ ਹਨ ਜਿਹਨਾਂ ਨੇ ਲੰਮੇ ਅਰਸੇ ਤਕ ਸਿੱਖ ਕੌਮ ਦੀ ਅਗਵਾਈ ਕੀਤੀ। ਮਾਤਾ ਜੀ ਦਾ ਉਹ ਜੀਵਨ ਜੋ ਉਹਨਾਂ ਦੇ ਪਤੀ ਜੀ ਦੇ ਪ੍ਰਲੋਕ ਗਮਨ ਤੋਂ ਬਾਅਦ ਦਿਲੀ ਵਿਚ ਬਿਤਾਇਆ ਅਨੇਕਾਂ ਕਦਰਾਂ—ਕੀਮਤਾਂ ਦੀ ਸਾਰਥਕਤਾ ਨੂੰ ਪੁਸ਼ਟ ਕਰਦਾ ਹੈ।

ਮਾਤਾ ਜੀ ਉਦੋਂ ਦਿਲੀ ਵਿਚ ਹੀ ਸਨ ਜਦੋਂ ਉਹਨਾਂ ਨੂੰ ਆਪਣੇ ਇਕਲੌਤੇ ਸਪੁਤਰ ਸਾਹਿਬ ਅਜੀਤ ਸਿੰਘ ਦੀ ਸ਼ਹੀਦੀ ਦੀ ਖਬਰ ਮਿਲੀ। ਮਾਂ ਦਿਲ ਤੜਪ ਪਿਆ ਪਰ ਸਮੇਂ ਨਾਲ ਸਮਝੌਤਾ ਕਰਦਿਆਂ ਉਹਨਾਂ ਨੇ ਇਕ ਪੁੱਤਰ ਪਾਲ ਲਿਆ ਜਿਸ ਦੀ ਸ਼ਕਲ ਉਹਨਾਂ ਦੇ ਆਪਣੇ ਸਪੁੱਤਰ ਸਾਹਿਬ ਅਜੀਤ ਸਿੰਘ ਨਾਲ ਮਿਲਦੀ ਸੀ। ਮਾਤਾ ਜੀ ਨੇ ਆਪਣੇ ਪਾਲਿਤ ਪੁੱਤਰ ਦਾ ਨਾਮ ਵੀ ਅਜੀਤ ਸਿੰਘ ਰੱਖਿਆ। ਪਰ ਇਸ ਵਿਚ ਉਹਨਾਂ ਗੁਣਾਂ ਦੀ ਤਾਂ ਘਾਟ ਹੀ ਸੀ ਜੁ ਕਿਸੇ ਗੁਰੂ ਬੰਸੀ ਨੂੰ ਵਿਰਸੇ ਵਿਚ ਪ੍ਰਾਪਤ ਹੁੰਦੇ ਹਨ।

ਇਹ ਸ਼ਾਹੀ ਰਾਜ — ਠਾਠ ਤੇ ਭੋਗਦਾ ਰਿਹਾ। ਇਜ਼ਤ ਆਬਰੂ ਵੀ ਮਾਣਦਾ ਰਿਹਾ ਪਰ ਇਕ ਵੇਲਾ ਐਸਾ ਵੀ ਆਇਆ ਕਿ ਮੁਗ਼ਲ ਹਕੂਮਤ ਨੇ ਕਿਹਾ ਜਾਂ ਸਿਖੀ ਤਿਆਗ ਦੇ ਨਹੀਂ ਤਾਂ ਮਰਨ ਲਈ ਤਿਆਰ ਹੋ ਜਾ । ਇਸ ਨੇ ਸੁਣਦਿਆਂ ਸਾਰ ਹੀ ਆਪਣੇ ਕੇਸ ਕਤਲ ਕਰਕੇ ਥਾਲ ਵਿਚ ਪਰੋਸ ਕੇ ਉਤੇ ਅਸ਼ਰਫੀਆਂ ਰਖਕੇ ਬਾਦਸ਼ਾਹ ਨੂੰ ਭਿਜਵਾ ਦਿਤੀਆਂ। ਜਦੋਂ ਇਹ ਖ਼ਬਰ ਮਾਤਾ ਜੀ ਨੂੰ ਲਗੀ ਉਹਨਾਂ ਨੇ ਇਸ ਨੂੰ ਸਾਰੀ ਉਮਰ ਮਥੇ ਨਾ ਲਗਣ ਦਾ ਆਦੇਸ਼ ਦੇ ਦਿਤਾ। ਇਥੋਂ ਇਹ ਪਤਾ ਲਗਦਾ ਹੈ ਉਹ ਸਿਖੀ ਆਦਰਸ਼ ਦੀ ਪਾਲਣਾ ਲਈ ਆਪਣੀ ਮਮਤਾ ਦਾ ਗਲ ਘੁਟ ਸਕਦੇ ਸਨ। ਅਜੀਤ ਸਿੰਘ ਦਾ ਅਦਬ ਸਤਿਕਾਰ ਤਾਂ ਸਿੱਖ ਸੰਗਤ ਮਾਤਾ ਜੀ ਕਰਕੇ ਹੀ ਕਰਦੀ ਸੀ। ਜਦੋਂ ਮਾਤਾ ਜੀ ਨੇ ਮਥੇ ਲਾਉਣਾ ਬੰਦ ਕਰ ਦਿਤਾ ਤਾਂ ਆਮ ਲੋਕ ਵੀ ਪਿਛੇ ਹਟ ਗਏ ਤੇ ਅਜੀਤ ਸਿੰਘ ਲਗਾ ਭੁੱਖਾ ਮਰਨ। ਲਾਚਾਰੀ ਵਿਚ ਇਕ ਦਿਨ ਅਜੀਤ ਸਿੰਘ ਮਾਤਾ ਜੀ ਦੀ ਹਵੇਲੀ ਆਇਆ ਪਤਾ

ਲਗਾਣ ਉਤੇ ਮਾਤਾ ਜੀ ਨੇ ਕਹਿਲਾ ਭੇਜਿਆ ਕਿ ਜਿਤਨਾ ਦਿਹਾੜੀ ਦਾ ਖਰਚਾ ਹੈ ਰੋਜ਼ ਆ ਕੇ ਸੇਵਾਦਾਰ ਪਾਸੋਂ ਲੈ ਜਾਇਆ ਕਰੇ ਪਰ ਮੱਥੇ ਨਾ ਲਗੇ । ਇਸ ਤੋਂ ਜ਼ਾਹਿਰ ਹੁੰਦਾ ਹੈ, ਭੁੱਖੇ ਮਰਦੇ ਨੂੰ ਬਚਾਇਆ ਵੀ ਜਾ ਸਕਦਾ ਹੈ ਤੇ ਆਪਣੇ ਆਦਰਸ਼ ਦੀ ਪਾਲਣਾ ਵੀ ਕੀਤੀ ਜਾ ਸਕਦੀ ਹੈ । ਤਰਕਸੰਗਤ ਜੁਗਤੀ ਭਰਿਆ ਹਲ ਲੱਭਣ ਵਿਚ ਮਾਤਾ ਜੀ ਦੀ ਸੋਚ ਲਾਜਵਾਬ ਹੈ । ਮਾਤਾ ਜੀ ਦੀ ਇਹ ਘਟਨਾ ਇਹ ਦ੍ਰਿੜ ਕਰਾਉਂਦੀ ਹੈ ਕਿ ਮਨੁਖ ਨੂੰ ਆਪਣੇ ਬਚਨ ਉਤੇ ਪਹਿਰਾ ਦੇਣਾ ਚਾਹੀਦਾ ਹੈ, ਇਸ ਦਾ ਮੁਲ ਭਾਵੇਂ ਕੁਝ ਵੀ ਤਾਰਨਾ ਪਵੇ । ਸਿੱਖੀ ਆਦਰਸ਼ ਦੀ ਰੱਖਿਆ ਕਰਨੀ, ਉਹਨਾਂ ਲਈ ਜ਼ਿੰਦਗੀ ਸੀ । ਆਪਣੇ ਬੱਚੇ ਦੀ ਨੁਹਾਰ ਦੂਸਰੇ ਬੱਚੇ ਵਿਚ ਵੇਖਕੇ ਉਸ ਨੂੰ ਪਿਆਰਿਆ ਜਾ ਸਕਦਾ ਹੈ । ਜੇ ਉਹੀ ਤੁਹਾਡੇ ਆਦਰਸ਼ ਨੂੰ ਠੇਸ ਲਾਵੇ ਤਾਂ ਉਸ ਦਾ ਤਿਆਗ ਵੀ ਹੋ ਸਕਦਾ ਹੈ ।

ਮਾਤਾ ਸੁੰਦਰੀ ਜੀ ਨੇ ਪਤੀ ਜੀ ਦੇ ਪ੍ਰਲੋਕ ਗਮਨ ਤੋਂ ਬਾਅਦ ਗੁਰੂ ਘਰ ਦੀਆਂ ਸਾਰੀਆਂ ਰਵਾਇਤਾਂ ਨੂੰ ਕਾਇਮ ਰਖਿਆ । ਨਾਮ ਸਿਮਰਨ ਅਤੇ ਕੀਰਤਨ ਦੋਹਾਂ ਵੇਲਿਆਂ ਦਾ ਸਤਿਸੰਗ ਗੁਰੂ ਘਰ ਦੀ ਮਰਿਆਦਾ ਹੈ । ਮਾਤਾ ਜੀ ਨੇ ਇਸ ਮਰਿਆਦਾ ਦਾ ਪਾਲਨ ਆਪਣੀ ਤਨਦੇਹੀ ਨਾਲ ਕੀਤਾ । ਮਾਤਾ ਜੀ ਦਾ ਜੀਵਨ–ਬ੍ਰਿਤਾਂਤ ਇਸ ਤੱਥ ਦੀ ਸਾਖ ਭਰਦਾ ਹੈ ਕਿ ਉਹਨਾਂ ਕੋਲ ਬਾਲ ਸ੍ਰ: ਜਸਾ ਸਿੰਘ ਆਹਲੂ ਵਾਲੀਆ ਤੇ ਉਸ ਦੀ ਮਾਤਾ ਕਈ ਵਰ੍ਹੇ ਰਹੇ । ਉਹ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਦੁਤਾਰੇ ਤੇ ਬੜੀ ਸੁਰੀਲੀ ਸੁਰ ਵਿਚ ਕਰਦੇ ਸਨ । ਬਾਲ ਜਸਾ ਸਿੰਘ ਵੀ ਬੜਾ ਪਿਆਰਾ ਕੀਰਤਨ ਕਰਦਾ ਹੁੰਦਾ ਸੀ । ਮਾਤਾ ਜੀ ਜਿਥੇ ਸਿਮਰਨ ਕੀਰਤਨ ਦੀ ਮਰਿਆਦਾ ਨੂੰ ਨਿਬਾਹੁੰਦੇ ਰਹੇ ਉਥੇ ਲੰਗਰ ਦੀ ਮਰਿਆਦਾ ਲਈ ਵੀ ਅਨੇਕ ਜਤਨ ਕਰਦੇ ਰਹੇ । ਮਾਤਾ ਜੀ ਦੇ ਹੁਕਮਨਾਮੇ ਇਸ ਤੱਥ ਦੇ ਗਵਾਹ ਹਨ ਕਿ ਉਹ ਸਿੱਖ ਸੰਗਤ ਦੇ ਨਾਮ ਲੰਗਰ ਲਈ ਮਾਇਆ ਆਦਿ ਭੇਜਣ ਲਈ ਹੁਕਮ ਕਰਿਆ ਕਰਦੇ ਸਨ । ਕੁਲ ਮਿਲਾਕੇ, ਗੁਰੂ ਘਰ ਦੀਆਂ ਰਵਾਇਤਾਂ ਦਾ ਪਾਲਨ ਉਹਨਾਂ ਨੇ ਬਹੁਤ ਤੰਗ–ਦਸਤੀ ਦੇ ਸਮੇਂ ਵੀ ਕੀਤਾ । ਉਹਨਾਂ ਦਾ ਜੀਵਨ ਇਸ ਗਲ ਨੂੰ ਦ੍ਰਿੜ ਕਰਾਉਂਦਾ ਹੈ, ਕਿ ਔਖੇ ਸਮੇਂ ਵਿਚ ਵੀ ਆਪਣੀ ਧਾਰਮਿਕ ਮਰਿਆਦਾ ਦਾ ਪਾਲਨ ਕਰੋ ।

ਮਾਤਾ ਜੀ ਦੇ ਸਮੇਂ ਸਿਖ ਪੰਥ ਬਹੁਤ ਔਕੜਾਂ ਵਿਚੋਂ ਲੰਘ ਰਿਹਾ ਸੀ । ਇਹ ਉਹੀ ਸਮਾਂ ਸੀ ਜਦੋਂ ਬੰਦਾ ਬਹਾਦਰ ਮੁਗ਼ਲ ਹਕੂਮਤ ਦੇ ਛਕੇ ਛੁਡਾ ਰਿਹਾ ਸੀ । ਬੰਦੇ ਦੇ ਸਿਪਾਹੀ ਤਾਕਤਵਰ ਹੋ ਰਹੇ ਸਨ ਤੇ ਉਹ ਪੰਜਾਬ ਦੇ ਸਿਖਾਂ ਦੀ ਵਾਗਡੋਰ ਆਪ ਸੰਭਾਲਣਾ ਚਾਹੁੰਦੇ ਸਨ । ਮਾਤਾ ਜੀ ਦੀ ਸੂਝ ਬੂਝ ਸਦਕਾ ਹੀ ਸਿਖਾਂ ਦੇ ਦੋ ਗਰੁਪ ਆਪਸ ਵਿਚ ਲੜ ਕਟਕੇ ਮਰਨ ਤੋਂ ਬਚ ਗਏ । ਮਾਤਾ ਜੀ ਦੀ ਸਿਆਣੀ ਅੱਖ ਤਾੜ ਗਈ ਸੀ ਕਿ ਇਸ ਵੇਲੇ ਕਿਸੇ ਜੁਗਤ ਨਾਲ ਹੀ ਕੰਮ ਸਾਰਿਆ ਜਾ ਸਕਦਾ ਹੈ । ਭਾਈ ਮਨੀ ਸਿੰਘ ਨੇ ਦੋ ਪਰਚੀਆਂ ਹਰਿਮੰਦਰ ਸਰੋਵਰ ਵਿਚ ਪਾਈਆਂ । ਫ਼ੈਸਲਾ ਸੀ ਜਿਸ ਧੜੇ ਦੀ ਪਰਚੀ ਡੁਬ ਗਈ ਉਹ

ਪਿਛੇ ਹਟ ਜਾਵੇਗਾ। ਕੁਦਰਤ ਦੀ ਖੇਡ ਬਾਬਾ ਬੰਦਾ ਬਹਾਦਰ ਦੀ ਪਰਚੀ ਡੁੱਬ ਗਈ ਤੇ ਉਹ ਆਪਣੇ ਧੜੇ ਦੇ ਆਦਮੀਆਂ ਨੂੰ ਜੰਮੂ ਵਲ ਲੈ ਕੇ ਚਲਾ ਗਿਆ। ਮਾਤਾ ਜੀ ਦੀ ਇਸ ਘਟਨਾ ਤੋਂ ਪਤਾ ਲਗਦਾ ਹੈ, ਸੰਕਟ ਸਮੇਂ ਆਪਣੇ ਗੁਰੂ ਤੇ ਦ੍ਰਿੜ ਭਰੋਸਾ ਰਖੋ। ਸਤਿਗੁਰੂ ਆਪ ਸਹਾਈ ਹੋਣਗੇ। ਫ਼ਿਰ ਗੁਰੂ ਤਾਂ ਸਦਾ ਹੀ ਖਾਲਸੇ ਦੇ ਅੰਗ–ਸੰਗ ਰਿਹਾ ਹੈ। ਕੋਈ ਬਹੁੜੀ ਸਿਦਕ ਦਿਲੀ ਨਾਲ ਮੰਗੇ ਸਹੀ। ਮਾਤਾ ਜੀ ਦੀ ਅਰਦਾਸ ਵਰ ਆਈ। ਦੋਹਾਂ ਧੜਿਆਂ ਵਿਚ ਸ਼ਾਂਤੀ ਹੋ ਗਈ।

ਮਾਤਾ ਜੀ ਨੇ ਆਪਣੇ ਘਰ ਵਿਚ ਅਧਿਆਤਮਕ ਬੈਠਕਾਂ ਦੀ ਸੰਗਤ ਨੂੰ ਮਾਣਿਆ ਸੀ। ਕਵੀਆਂ ਦੇ ਦਰਬਾਰ ਸੁਣੇ ਸਨ। ਆਪਣੇ ਪਤੀ ਨੂੰ ਬਾਣੀ ਆਵੇਸ਼ ਵਿਚ ਤੱਕਿਆ ਸੀ। ਗੁਰੂ ਪਤੀ ਦੀ ਬੀਰ–ਸ਼ੈਲੀ ਦੀ ਬਾਣੀ ਦਾ ਅੰਮ੍ਰਿਤ ਰਸ ਪੀਤਾ ਸੀ। ਪਤੀ ਨੂੰ ਦੁਬਾਰਾ ਗੁਰੂ ਗ੍ਰੰਥ ਸਾਹਿਬ ਦੀ ਪੂਰੀ ਬੀੜ ਤਿਆਰ ਕਰਵਾਉਂਦੇ ਡਿੱਠਾ ਸੀ। ਬਾਣੀ ਦੇ ਚਾਰ ਉਤਾਰੇ ਵੀ ਦਸਮ ਪਿਤਾ ਨੇ ਆਪਣੀ ਦੇਖਭਾਲ ਹੇਠਾਂ ਕਰਵਾਏ ਸੀ। ਉਦੋਂ ਮਾਤਾ ਸੁੰਦਰੀ ਜੀ ਵੀ ਦਮਦਮਾ ਸਾਹਿਬ ਮੌਜੂਦ ਸਨ। ਮਾਤਾ ਸੁੰਦਰੀ ਜੀ ਪੜਨ ਪੜ੍ਹਾਨ ਦੇ ਕਾਰਜ ਦਾ ਥਹੁ ਰੱਖਦੇ ਸਨ। ਪਤੀ ਜੀ ਦੇ ਪ੍ਰਲੋਕ ਗਮਨ ਤੋਂ ਬਾਅਦ ਉਹਨਾਂ ਦੀ ਸਵੈਰਚਿਤ ਬਾਣੀ ਨੂੰ ਇਕੱਤਰ ਕਰਵਾਇਆ। ਇਸ ਲਈ ਭਾਈ ਮਨੀ ਸਿੰਘ ਅਤੇ ਭਾਈ ਸ਼ੀਹਾਂ ਸਿੰਘ ਦਾ ਸਹਿਯੋਗ ਵੀ ਪ੍ਰਾਪਤ ਕੀਤਾ ਗਿਆ। ਇਕੱਤ੍ਰਿਤ ਬਾਣੀ ਦੀ ਸੰਪਾਦਨਾ ਦਾ ਕਾਰਜ ਭਾਈ ਮਨੀ ਸਿੰਘ ਨੂੰ ਦਿਤਾ ਗਿਆ। ਦਸਮ ਬਾਣੀ ਦੀ ਸੰਪਾਦਨਾ ਅਤਿ ਕਰੜੇ ਵਕਤ ਵਿਚ ਵੀ ਕਰਵਾ ਲੈਣਾ ਮਾਤਾ ਸੁੰਦਰੀ ਜੀ ਦਾ ਸਰਬ ਸ੍ਰੇਸ਼ਟ ਉਦਮ ਹੈ। ਇਸ ਘਾਲ ਲਈ ਸਾਰੀ ਸਿਖ ਉਮਤ ਸਦਾ ਲਈ ਕ੍ਰਿਤੱਗ ਰਹੇਗੀ। ਇਥੋਂ ਹੀ ਇਹ ਧਾਰਨਾ ਬਣਾਈ ਜਾ ਸਕਦੀ ਹੈ। ਕਰੜਾ ਸਮਾਂ ਕਰੜੀ ਘਾਲ ਦੀ ਮੰਗ ਕਰਦਾ ਹੈ। ਸਾਬਤ ਸਿਦਕ ਵਾਲੇ ਇਸ ਇਮਤਿਹਾਨ ਵਿਚੋਂ ਪਾਸ ਹੋ ਜਾਂਦੇ ਹਨ।

ਮਾਤਾ ਸੁੰਦਰੀ ਜੀ ਨੇ ਇਕ ਹੋਰ ਬੜਾ ਵੱਡਾ ਉਪਕਾਰ ਕੀਤਾ। ਦਸਮ ਪਾਤਸ਼ਾਹ ਨੇ ਗੁਰੂ ਕੀ ਕਾਂਸੀ ਵਿਚ ਅਧਿਆਤਮਕ ਵਿਦਿਆ ਦੇ ਕੇਂਦਰ ਦੀ ਸਥਾਪਨਾ ਕੀਤੀ ਸੀ। ਮਾਤਾ ਜੀ ਨੇ ਭਾਈ ਮਨੀ ਸਿੰਘ ਨੂੰ ਉਹਨਾਂ ਹੀ ਲੀਹਾਂ ਉਤੇ ਚਲਣ ਵਾਲਾ ਇਕ ਹੋਰ ਵਿਦਿਆ ਮੰਦਰ ਸਥਾਪਿਤ ਕਰਨ ਦਾ ਆਦੇਸ਼ ਦਿਤਾ। ਭਾਈ ਮਨੀ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਦੇ ਅਰਥਾਂ ਦੀ ਟਕਸਾਲ ਸ੍ਰੀ ਹਰਿਮੰਦਰ ਸਾਹਿਬ ਦੇ ਇਕ ਬੁੰਗੇ ਵਿਚ ਸ਼ੁਰੂ ਕੀਤੀ। ਗੁਰੂ ਸ਼ਰਧਾਲੂ ਗੁਰਬਾਣੀ ਅਧਿਐਨ ਵਿਦਵਤਾ ਦੀ ਪੱਧਰ ਉਤੇ ਕਰਨ ਲਗੇ। ਅਜਕਲ ਇਹ ਟਕਸਾਲ ਅੰਮ੍ਰਿਤਸਰ ਸਤੋਵਾਲੀ ਗਲੀ ਵਿਚ ਗੁਰਮਤਿ ਅਧਿਐਨ ਅਧਿਆਪਨ ਕਰਵਾਈ ਜਾ ਰਹੀ ਹੈ। ਨਿਰਮਲੇ ਵਿਦਵਾਨ ਇਸ ਟਕਸਾਲ ਦੀ ਹੀ ਉਪਜ ਹਨ। ਗੂਹੜੇ ਗਿਆਨ ਦਾ ਸੋਮਾ ਕਰੜੇ ਸਮੇਂ ਵਿਚ ਵੀ ਸਫ਼ਲਤਾ ਪੂਰਬਕ ਆਪਣੀ ਕਾਰੇ ਲਗਾ ਰਿਹਾ। ਸਤੋਵਾਲੀ ਗਲੀ ਅੰਮ੍ਰਿਤਸਰ ਵਿਚਲੀ ਟਕਸਾਲ ਅਜ ਵੀ ਗਹਿਰੇ

ਅਧਿਐਨ ਕਰਨ ਕਰਾਉਣ ਵਿਚ ਸੰਲਗਨ ਹੈ । ਇਹੋ ਮਾਤਾ ਜੀ ਦਾ ਸੰਦੇਸ਼ ਸੀ ਅਧਿਐਨ–ਅਧਿਆਪਨ ਔਖੇ ਤੋਂ ਔਖੇ ਸਮੇਂ ਵਿਚ ਵੀ ਕਰਨਾ ਚਾਹੀਦਾ ਹੈ। ਇਥੋਂ ਹੀ ਇਕ ਹੋਰ ਸੰਦੇਸ਼ ਵੀ ਮਿਲਦਾ ਹੈ :

ਗੁਰਬਾਣੀ ਦੇ ਰਸੀਏ ਗੁਰਬਾਣੀ ਦੇ ਗਿਆਨੀ ਵੀ ਹੋਣੇ ਚਾਹੀਦੇ ਹਨ। ਆਪਣੇ ਵਿਰਸੇ ਦੀ ਜਾਣ ਪਛਾਣ ਹਰ ਸਿਖ ਨੂੰ ਹੋਣੀ ਚਾਹੀਦੀ ਹੈ। ਮਾਤਾ ਜੀ ਦੇ ਇਸ ਪਰਮ ਉਦਮ ਸਦਕਾ ਅਜ ਵੀ ਗੁਰੂ ਘਰ ਦੇ ਗਿਆਨੀ ਗੁਰਬਾਣੀ ਸਾਹਿਤ ਦੀਆਂ ਗੁਹਜ ਬਾਤਾਂ ਨੂੰ ਖੋਲਦੇ, ਵਿਦਵਤਾ ਦਾ ਪ੍ਰਦਰਸ਼ਨ ਕਰਾਉਂਦੇ, ਸਿਖ ਸੰਗਤਾਂ ਨੂੰ ਨਿਹਾਲ ਕਰਦੇ ਹਨ।

ਮਾਤਾ ਜੀ ਦੇ ਜੀਵਨ ਚਰਿਤਰ ਤੋਂ ਇਕ ਹੋਰ ਆਦਰਸ਼ ਵੀ ਉਭਰਦਾ ਹੈ। ਮਾਤਾ ਜੀ ਜਿਤਨੀ ਦੇਰ ਦਿੱਲੀ ਰਹੇ ਕਿਸੇ ਵੀ ਤੁਅਸਬੀ ਬੰਦੇ ਦੀ ਹਿੰਮਤ ਨਾ ਹੋਈ ਕਿ ਗੁਰੂ ਘਰ ਦੇ ਖਿਲਾਫ ਕੋਈ ਗੱਲ ਕਰ ਸਕੇ। ਮਾਤਾ ਜੀ ਮਥਰਾ ਵੀ ਜਾਇਆ ਕਰਦੇ ਸਨ। ਮਥਰਾ ਦਾ ਰਾਜਾ ਮਾਤਾ ਜੀ ਦਾ ਅਨਿਨ ਸ਼ਰਧਾਲੂ ਸੀ। ਇਹਨੀਂ ਦਿਨੀਂ ਮਾਤਾ ਜੀ ਮਥਰਾ ਵਿਚ ਸਨ ਕਿ ਉਹਨਾਂ ਦੇ ਪੂਜਨੀਕ ਸੋਹਰਾ ਗੁਰੂ ਤੇਗ਼ ਬਹਾਦਰ ਜੀ ਦਾ ਯਾਦਗਾਰੀ ਗੁਰਦੁਆਰਾ ਰਕਾਬ ਗੰਜ ਦੀ ਇਮਾਰਤ ਸ਼ਰਾਰਤੀਆਂ ਨੇ ਤੋੜ ਦਿਤੀ। ਕਿਸੇ ਨੇ ਆ ਕੇ ਮਾਤਾ ਜੀ ਨੂੰ ਭੜਕਾਇਆ ਪਰ ਧੀਰਜ ਪੁੰਜ ਮਾਤਾ ਜੀ ਨੇ ਕਿਹਾ ''ਪੂਜ ਪਿਤਾ ਦੇ ਫੁੱਲ ਬਹੁਤ ਗਹਿਰੇ ਦਬੇ ਹੋਏ ਹਨ। ਇਹ ਰੰਗ ਲਿਆਉਣਗੇ। ਸਿੱਖ ਫਿਰ ਇਸ ਦੀ ਉਸਾਰੀ ਆਪ ਕਰ ਲੈਣਗੇ'' ਮਾਤਾ ਜੀ ਕੰਨਾਂ ਦੇ ਕਚੇ ਨਹੀਂ ਸਨ। ਆਪਣੀ ਉਚੀ ਮਤ ਦੇ ਆਸਰੇ ਹੀ ਲਗਭਗ ਚਾਲੀ ਵਰ੍ਹੇ ਕੌਮ ਦੀ ਰਾਹਨੁਮਾਈ ਕਰਦੇ ਰਹੇ। ਇਥੋਂ ਹੀ ਇਹ ਸੰਦੇਸ਼ ਮਿਲਦਾ ਹੈ ''ਕਿਸੇ ਦੇ ਕਹੇ ਕਹਾਏ ਵਿਚ ਨਾ ਆਓ। ਆਪਦੀ ਮਤ ਬੁਧੀ ਦੀ ਧੀਰਜ ਨਾਲ ਵਰਤੋਂ ਕਰੋ।

ਅੰਤ ਵਿਚ, ਇਹ ਕਹਿਣਾ ਉਚਿਤ ਹੈ, ਗੁਰੂ ਘਰ ਨਾਲ ਸੰਬੰਧਿਤ ਬੀਬੀਆਂ ਆਪੋ ਆਪਣੇ ਸਮੇਂ ਵਿਚ ਅਜੇਹੀਆਂ ਕਦਰਾਂ ਕੀਮਤਾਂ ਦੇ ਪੂਰਨੇ ਪਾ ਗਈਆਂ ਜਿਹਨਾਂ ਨਾਲ ਤਤਕਾਲੀਨ ਸਿੱਖ–ਸੰਗਤ ਨੂੰ ਤਾਂ ਲਾਭ ਹੋਇਆ ਹੀ ਸੀ ਪਰ ਆਉਣ ਵਾਲੀਆਂ ਨਸਲਾਂ ਵੀ ਸਦਾ ਇਹਨਾਂ ਤੋਂ ਲਾਭਵੰਤ ਹੁੰਦੀਆਂ ਰਹਿਣਗੀਆਂ। ਗੁਰੂ ਪਰਿਵਾਰ ਨਾਲ ਸੰਬੰਧਿਤ ਬੀਬੀਆਂ ਨੇ ਵੰਨ ਸੁਵੰਨੇ ਉਚੇਰੇ ਆਦਰਸ਼ਾਂ ਦੀ ਪ੍ਰਤੀਨਿਧਤਾ ਕੀਤੀ ਹੈ। ਇਹਨਾਂ ਆਦਰਸ਼ਾਂ ਦਾ ਸੰਬੰਧ ਘਰੋਗੀ ਜੀਵਨ ਨਾਲ ਵੀ ਹੈ ਤੇ ਸਮਾਜਿਕ, ਰਾਜਨੀਤਕ ਅਤੇ ਅਧਿਆਤਮਕ ਖੇਤਰ ਨਾਲ ਵੀ। ਗੁਰੂ ਪਰਿਵਾਰ ਦੀਆਂ ਬੀਬੀਆਂ ਦਾ ਸਾਹਿਤਕ ਯੋਗਦਾਨ ਵੀ ਮਹੱਤਵ ਪੂਰਣ ਹੈ। ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਨੇ ਦਸਮ ਬਾਣੀ ਦੇ ਸੰਪਾਦਨ ਕਰਮ ਵਿਚ ਨਿਗਰ ਜੋਗਦਾਨ ਤਾਂ ਦਿਤਾ ਹੀ ਹੈ ਪਰ ਇਹਨਾਂ ਤੋਂ ਪੂਰਬ ਬੀਬੀ ਰੂਪ ਕੌਰ ਜੋ ਗੁਰੂ ਹਰਿਰਾਇ ਦੀ ਸਪੁੱਤਰੀ ਸੀ, ਨੇ ਜਨਮ ਸਾਖੀਆਂ ਵਿਚੋਂ ੩੨

ਸਾਖੀਆਂ ਇਕ ਥਾਂ ਸੰਗ੍ਰਹਿ ਕਰਕੇ ਗੁਰੂ ਘਰ ਵਿਚ ਪਹਿਲੀ ਸੰਪਾਦਕਾ ਬੀਬੀ ਦੇ ਤੌਰ ਤੇ ਸਾਹਮਣੇ ਆਈ। ਅਜ ਕਲ ਇਹ ਸੰਗ੍ਰਹਿ ''ਬੀਬੀ ਰੂਪ ਕੌਰ ਦੀਆਂ ਸਾਖੀਆਂ'' ਦੇ ਨਾਮ ਨਾਲ ਪ੍ਰਸਿੱਧ ਹੈ। ਬੀਬੀ ਰੂਪ ਕੌਰ ਨਾ ਕੇਵਲ ਗੁਰੂ ਸਾਹਿਤ ਦੀ ਹੀ ਪ੍ਰਥਮ ਸੰਪਾਦਕਾ ਹੈ, ਸਗੋਂ ਪੰਜਾਬੀ ਸਾਹਿਤ ਵਿਚ ਵੀ ਉਹ ਸਰਬ ਪ੍ਰਥਮ ਸੰਪਾਦਕਾ ਹੈ।

ਗੁਰੂ ਸਾਹਿਬਾਨ ਦੀਆਂ ਸੰਬੰਧੀ ਇਸਤ੍ਰੀਆਂ ਤੋਂ ਇਲਾਵਾ ਗੁਰੂ ਘਰ ਤੋਂ ਵਰੋਸਾਈਆਂ ਬੀਬੀਆਂ ਨੇ ਵੀ ਗੁਰੂ ਸਾਹਿਬ ਦੇ ਮਿਸ਼ਨ ਦੇ ਪ੍ਰਚਾਰ ਵਿਚ ਆਪਣਾ ਵੱਡਮੁਲਾ ਜੋਗਦਾਨ ਦਿਤਾ । ਗੁਰੂ ਨਾਨਕ ਪ੍ਰਕਾਸ਼ ਅਨੁਸਾਰ ਗੁਰੂ ਨਾਨਕ ਦੇਵ ਨੇ ਜਦੋਂ ਨੂਰਸ਼ਾਹ ਦਾ ਉਧਾਰ ਕੀਤਾ ਤਾਂ ਉਸ ਨੂੰ ਅਸਾਮ ਦੇ ਇਲਾਕੇ ਦੀ ਮੁਖ ਪ੍ਰਚਾਰਕ ਵੀ ਥਾਪਿਆ। ਨੂਰਸ਼ਾਹ ਆਪਣੇ ਜੀਉਂਦੇ ਜੀਅ ਗੁਰੂ ਘਰ ਦਾ ਹੀ ਪ੍ਰਚਾਰ ਕਰਦੀ ਰਹੀ। ਗੁਰੂ ਨਾਨਕ ਦੇਵ ਜੀ ਦੇ ਪ੍ਰਲੋਕ ਗਮਨ ਤੋਂ ਬਾਅਦ ਉਹਨਾਂ ਦੇ ਦੋ ਸਾਹਿਬਜ਼ਾਦੇ ਗੁਰੂਗੱਦੀ ਦੀ ਪ੍ਰਾਪਤੀ ਕਰਕੇ ਗੁਰੂ ਅੰਗਦ ਦੇਵ ਜੀ ਦਾ ਪੂਰਾ ਸਤਿਕਾਰ ਨਹੀਂਸੀ ਕਰਦੇ। ਗੁਰੂ ਅੰਗਦ ਦੇਵ ਜੀ ਦੀ ਭੂਆ ਮਾਤਾ ਸਭਰਾਈ ਨੇ ਛੇ ਮਹੀਨੇ ਤਕ ਇਹ ਰਾਜ਼ ਗੁਪਤ ਹੀ ਰਖਿਆ ਕਿ ਗੁਰੂ ਨਾਨਕ ਦੇਵ ਜੀ ਗੁਰੂਗੱਦੀ ਦੀ ਤਿਲਕ ਗੁਰੂ ਅੰਗਦ ਦੇਵ ਜੀ ਨੂੰ ਦੇ ਗਏ ਹਨ। ਤੇ ਨਾਲ ਹੀ ਸਿਖ ਸੰਗਤ ਦੇ ਸਿਦਕ ਨੂੰ ਡੋਲਣੋਂ ਵੀ ਬਚਾਈ ਰੱਖਿਆ।

ਗੁਰੂ ਅਮਰਦਾਸ ਜੀ ਨੇ ਪਰਚਾਰ ਹਿਤ ੨੨ ਮੰਜੀਆਂ ਦੀ ਸਥਾਪਨਾ ਕੀਤੀ। ਉਹਨਾਂ ਵਿਚੋਂ ੨ ਮੰਜੀਆਂ ਬੀਬੀਆਂ ਨੂੰ ਦਿਤੀਆਂ। ਇਹ ਬੀਬੀਆਂ ਹਨ : ''ਮਥੋ ਮੁਰਾਰੀ'' ਅਤੇ ''ਸਚਨ ਸਚ'' ਦੀ ਵਹੁਟੀ। ਮਥੋ ਮੁਰਾਰੀ ਨੂੰ ਲਾਹੌਰ ਦੇ ਇਲਾਕੇ ਦੀ ਮੰਜੀ ਬਖਸ਼ੀ। ਮੰਜੀਆਂ ਤੋਂ ਇਲਾਵਾ ਤੀਸਰੇ ਪਾਤਸ਼ਾਹ ਨੇ ਬ਼ਹੱਤਰ ਪੰਘੂੜੇ ਜਾਂ ਪੀੜੇ ਵੀ ਪਰਚਾਰ ਹਿਤ ਸਥਾਪਿਤ ਕੀਤੇ। ਪੰਗੂੜਿਆਂ ਜਾਂ ਪੀੜਿਆਂ ਉਤੇ ਬੈਠੀਆਂ ਸੁਆਣੀਆਂ ਘਰ ਦੇ ਕਾਰਜ ਕਰਦੀਆਂ ਵੀ ਗੁਰੂ ਘਰ ਦਾ ਪ੍ਰਚਾਰ ਪਾਸ ਪੜੋਸ ਵਿਚ ਕਰਦੀਆਂ ਰਹੀਆਂ। ਦਸਮ ਗੁਰੂ ਦੇ ਸਮੇਂ ਮਾਈ ਭਾਗੋ ਸਿਖੀ ਰਹਿਤ ਬਹਿਤ ਦੀ ਮੁਦਈ ਹੋਈ ਹੈ। ਉਸ ਨੇ ਗੁਰੂ ਤੋਂ ਬੇਮੁਖ ਹੋਏ ਚਾਲੀ ਮੁਕਤਿਆਂ ਨੂੰ ਜਿਥੇ ਗੁਰੂ ਜੀ ਪਾਸੋਂ ਬਖ਼ਸ਼ਵਾਇਆ ਉਥੇ ਆਪ ਵੀ ਰਣਭੂਮੀ ਵਿਚ ਪਿਛੇ ਨਹੀਂ ਰਹੀ। ਮਾਈ ਭਾਗੋ ਤਾਂ ਦਸਮ ਗੁਰੂ ਜੀ ਦੀ ਬੈਰਾਗੀ ਹੋ ਕੇ ਨਾਂਦੇੜ ਵੀ ਪਹੁੰਚੀ ਸੀ। ਕੁਲ ਮਿਲਾਕੇ, ਗੁਰੂ ਸਾਹਿਬ ਦੀਆਂ ਉਚ ਕਦਰਾਂ ਕੀਮਤਾਂ ਦੇ ਪ੍ਰਚਾਰ, ਪ੍ਰੌੜਤਾ ਵਿਚ ਸਿਖ ਬੀਬੀਆਂ ਪਿਛੇ ਨਹੀਂ ਰਹੀਆਂ। ਸਗੋਂ ਘਰੋਗੀ ਵਰਤ ਵਿਹਾਰ ਵਿਚ ਉਹਨਾਂ ਕਦਰਾਂ ਕੀਮਤਾਂ ਨੂੰ ਸਾਰਥਕ ਅਰਥ ਪ੍ਰਦਾਨ ਕਰਨ ਵਾਲੀਆਂ ਬੀਬੀਆਂ ਹੀ ਸਨ। ਇਸ ਪੱਖੋਂ ਬੀਬੀਆਂ ਦੀ ਦੇਣ ਅਮੁੱਲ ਹੈ।

ਗੁਰੂ ਮਹਿਲਾਂ ਨੇ ਜਿਥੇ ਗੁਰੂ ਸਾਹਿਬਾਨ ਦੇ ਮਿਸ਼ਨ ਨੂੰ ਸਥਾਪਿਤ ਕਰਨ ਵਿਚੋਂ ਉਸਾਰੂ ਯੋਗਦਾਨ ਪਾਇਆ ਉਥੇ ਪੰਜਾਬੀ ਸਭਿਆਚਾਰ ਨੂੰ ਵੀ ਨਰੋਈਆਂ

ਕਦਰਾਂ—ਕੀਮਤਾਂ ਪ੍ਰਦਾਨ ਕੀਤੀਆਂ। ਫ਼ਲਸਰੂਪ ਘਰੋਗੀ ਵਾਤਾਵਰਨ ਤਿੱਖੇ ਤੱਤੇ ਨਾ ਰਹਿ ਕੇ ਸੁਖਾਵੇਂ ਬਣ ਗਏ। ਖ਼ਾਸ ਕਰਕੇ ਸਾਧਾਰਨ ਤੀਵੀਆਂ ਜੋ ਓਛੀਆਂ ਤੇ ਦਵੈਖੀ ਗੱਲਾਂ ਵਿਚ ਜਾਂ ਨਿੰਦਾ ਚੁਗਲੀ ਵਿਚ ਉਲਝੀਆਂ ਰਹਿੰਦੀਆਂ ਹਨ ਗੁਰੂ ਮਹਿਲਾਂ ਨੇ ਮਿਠੱਤ, ਅਦਬ, ਠਰ੍ਹੰਮੇ ਤੇ ਜੇਰੇ ਵਾਲਾ ਵਾਤਾਵਰਨ ਤਿਆਰ ਕੀਤਾ। ਆਗਿਆਕਾਰ ਤਾ ਜਿਸ ਦਾ ਖ਼ਾਸਾ ਸੀ।

ਹੁਣ ਸੰਖੇਪ ਜੇਹੀ ਵਿਚਾਰ ਸਮਾਜਿਕ ਪੱਖ ਤੋਂ ਵੀ ਲੋੜੀਂਦੀ ਹੈ।

(2)

ਗੁਰੂ ਇਤਿਹਾਸ ਗਵਾਹ ਹੈ, ਗੁਰੂ ਸਾਹਿਬਾਨ ਨੇ ਇਕ ਤੋਂ ਵਧੀਕ ਸ਼ਾਦੀਆਂ ਵੀ ਕੀਤੀਆਂ। ਗੁਰੂ ਹਰਿਗੋਬਿੰਦ ਜੀ ਦੇ ਤਿੰਨ ਮਹਿਲ ਸਨ, ਮਾਤਾ ਨਾਨਕੀ, ਮਾਤਾ ਦਮੋਦਰੀ, ਮਾਤਾ ਮਹਾਂਦੇਵੀ ਜੀ। ਇਸੇ ਤਰ੍ਹਾਂ ਸਤਵੇਂ ਗੁਰੂ ਦੇ ਇਕ ਤੋਂ ਵਧੀਕ ਵਿਆਹ ਹੋਏ ਕਿਹਾ ਜਾਂਦਾ ਹੈ। ਦਸਮ ਗੁਰੂ ਜੀ ਦੇ ਤਿੰਨ ਮਹਿਲ ਸਰਬ ਵਿਦਿਤ ਹਨ। ਗੁਰੂ ਮਹਿਲਾਂ ਨੇ ਗੁਰੂ ਸਾਹਿਬਾਨ ਦੇ ਆਦਰਸ਼ਾਂ ਨੂੰ ਆਪਣੇ ਤਨ ਤੇ ਹੰਢਾਇਆ। ਕਿਸੇ ਗੁਰੂ ਮਹਿਲ ਨੇ ਆਪਣੇ ਤੋਂ ਵੱਡੇ ਜਾਂ ਛੋਟੇ ਮਹਿਲ ਨਾਲ ਈਰਖਾ, ਸਾੜੇ ਕੀਨੇ ਦਾ ਵਿਹਾਰ ਨਹੀਂ ਕੀਤਾ। ਗੱਲ ਵਖਰੀ ਹੈ ਕਿ ਸ਼ਰੀਕਣੀਆਂ ਅਜੇਹਾ ਕੁਕਰਮ ਕਰਦੀਆਂ ਰਹੀਆਂ ਹਨ ਜੇਹਾ ਕਿ ਪ੍ਰਿਥੀ ਚੰਦ ਦੀ ਪਤਨੀ ਦਾ ਮਾਤਾ ਗੰਗਾ ਨਾਲ ਦੁਰਵਿਹਾਰ ਜਾਂ ਧੀਰ ਮਲੀਆਂ ਦਾ ਗੁਰੂ ਪਰਿਵਾਰ ਨਾਲ ਬੁਰਾ ਵਿਹਾਰ। ਇਥੇ ਸਮਝਣ ਜੋਗ ਨੁਕਤਾ ਤਾਂ ਇਹ ਹੈ ਜੋ ਨਾਰੀ ਗੁਰੂ—ਮਹਿਲਾਂ ਵਿਚ ਆ ਗਈ, ਉਹ ਸਾੜੇ ਕੀਨੇ ਤੋਂ ਮੁਕਤ ਹੋ ਗਈ। ਉਹ ਦਵੈਸ਼ ਭਾਵਨਾ ਨੂੰ ਤਿਆਗ ਕੇ ਗੁਰੂ ਦੇ ਬਚਨਾਂ ਦੀ ਅਨੁਸਾਰੀ ਹੋ ਗਈ। ਪ੍ਰਿਥੀਚੰਦ, ਦੀ ਪਤਨੀ ਦੇ ਤਾਹਨੇ ਮਿਹਣਿਆਂ ਦੇ ਸੰਕੇਤ ਤਾਂ ਗੁਰੂ ਇਤਿਹਾਸ ਵਿਚ ਮੌਜੂਦ ਹਨ। ਮਾਤਾ ਗੰਗਾ ਜੀ ਨੇ ਦੁਖੀ ਹੋਕੇ ਇਸਦਾ ਜ਼ਿਕਰ ਪੰਚਮ ਪਾਤਸ਼ਾਹ ਅਗੇ ਤਾਂ ਕੀਤਾ ਪਰ ਆਪ ਖ਼ੁਦ ਕਦੀ ਬੁਰਾ—ਭਲਾ ਜਾਂ ਕੌੜੇ ਬਚਨ ਨਹੀਂ ਬੋਲੇ। ਗੁਰੂ ਸਾਹਿਬਾਨ ਦੇ ਘਰਾਂ ਵਿਚ ਉਹਨਾਂ ਦੀਆਂ ਮਾਤਾਵਾਂ ਵੀ ਮੌਜੂਦ ਸਨ। ਪੰਜਾਬੀ ਲੋਕ ਗੀਤ ਸੱਸ—ਨੂੰਹ ਦੀ ਈਰਖਾ, ਕੁੜਿਤੱਣ ਤੇ ਬੋਲੀਆਂ—ਠਠੋਲੀਆਂ ਨਾਲ ਭਰੇ ਪਏ ਹਨ। ਇਸ ਰਾਹੀਂ ਪੰਜਾਬੀ ਸੰਸਕ੍ਰਿਤੀ ਦੀ ਇਕ ਝਲਕ ਮਿਲਦੀ ਹੈ। ਦੂਜੇ ਪਾਸੇ, ਗੁਰੂ—ਮਹਿਲਾਂ ਨੇ ਆਪਦੀ ਸੱਸ—ਅੰਮਾਂ ਨੂੰ ਬਹੁਤ ਹੀ ਆਦਰ ਮਾਣ ਦਿੱਤਾ। ਗੁਰੂ ਮਹਿਲ ਨੂੰਹਾਂ ਦੇ ਰੂਪ ਵਿਚ ਬਹੁਤ ਹੀ ਸੁਸ਼ੀਲ, ਆਗਿਆਕਾਰ ਤੇ ਮਿੱਠਬੋਲੜੀਆਂ ਬਣਕੇ ਰਹੀਆਂ। ਕਦੀ ਕਿਸੇ ਸਾਖੀਕਾਰ, ਬਿਲਾਸਕਾਰ ਜਾਂ ਇਤਿਹਾਸਕਾਰ ਨੇ ਇਹਨਾਂ ਦੇ ਆਪਸੀ ਦਵੈਖੀ ਰਿਸ਼ਤੇ ਵੱਲ ਸੰਕੇਤ ਨਹੀਂ ਕੀਤਾ। ਸਗੋਂ ਇਹ ਆਪਣੀਆਂ ਬਜ਼ੁਰਗ ਸੱਸਾਂ ਦੀਆਂ ਮਨਭਾਉਂਦੀਆਂ ਮੁਟਿਆਰਾਂ ਸਨ। ਬਜ਼ੁਰਗ ਸੱਸਾਂ ਇਹਨਾਂ ਦੇ ਚਾਅ ਪੂਰੇ ਕਰਦਿਆਂ ਨਹੀਂ ਸਨ ਥਕਦੀਆਂ।

ਇਤਿਹਾਸ ਗਵਾਹ ਹੈ, ਬੀਬੀ ਭਾਨੀ ਲੰਮਾ ਅਰਸਾ ਆਪਣੇ ਪਤੀ ਗੁਰੂ ਰਾਮਦਾਸ ਜੀ ਦੇ ਅਕਾਲ ਚਲਾਣੇ ਤੋਂ ਬਾਅਦ ਆਪਣੀ ਨੂੰਹ ਮਾਤਾ ਗੰਗਾ ਦੇ ਸੰਗ–ਸਾਥ ਵਿਚ ਰਹੇ। ਇਹ ਨੁਕਤਾ ਧਿਆਨ ਜੋਗ ਹੈ, ਮਾਤਾ ਗੰਗਾ ਜੀ ਲੰਮਾ ਅਰਸਾ ਆਪਣੇ ਪਤੀ ਦੇ ਪ੍ਰਲੋਕ ਗਮਨ ਤੋਂ ਬਾਅਦ ਇਕ ਪਾਸੇ, ਆਪਣੀ ਸੱਸ–ਅੰਮੜੀ ਦੀ ਨਿਗਰਾਨੀ ਹੇਠ ਰਹੇ ਦੂਜੇ ਪਾਸੇ ਗੁਰੂ ਹਰਿਗੋਬਿੰਦ ਜੀ ਦੇ ਤਿੰਨੇ ਮਹਿਲ ਜੋ ਮਾਤਾ ਗੰਗਾ ਦੀਆਂ ਨੂੰਹਾਂ ਸਨ, ਉਹਨਾਂ ਦੇ ਨਾਲ ਕਈ ਸਾਲ ਇਕੋ ਥਾਂ ਗੁਰੂ–ਮਹਿਲਾਂ ਵਿਚ ਨਿਵਾਸ ਕੀਤਾ। ਇਸੇ ਤਰ੍ਹਾਂ ਮਾਤਾ ਨਾਨਕੀ ਤੇ ਮਾਤਾ ਗੁਜਰੀ ਨੇ ਛੱਬੀ ਵਰ੍ਹੇ ਬਾਬੇ ਬਕਾਲੇ ਗੁਰਬਤ ਵਿਚ ਕਟੇ। ਗੁਰੂ ਇਤਿਹਾਸ ਇਸ ਤੱਥ ਦੀ ਸਾਖ ਭਰਦਾ ਹੈ ਕਿ ਜਦੋਂ ਗੁਰੂ ਤੇਗ ਬਹਾਦਰ ਜੀ ਭੋਰੇ ਵਿਚ ਬੰਦਗੀ ਕਰ ਰਹੇ ਸਨ ਤਾਂ ਮਾਤਾ ਗੁਜਰੀ ਜੀ ਉਹਨਾਂ ਦੀ ਪਤਨੀ ਸੀ ਉਹਨਾਂ ਲਈ ਪ੍ਰਸ਼ਾਦਾ ਪਾਣੀ ਤਿਆਰ ਕਰਦੀ ਸੀ ਤੇ ਦਹਲੀਜ਼ ਤੋਂ ਅੰਦਰ ਲਿਜਾਣ ਦਾ ਹੁਕਮ ਨਹੀਂ ਸੀ। ਮਾਤਾ ਨਾਨਕੀ ਉਹਨਾਂ ਦੀ ਸੱਸ–ਅੰਮੀ ਖੁਦ ਭੋਰੇ ਵਿਚ ਜਾਕੇ ਆਪਣੇ ਤਪਸਵੀ ਸਪੁੱਤਰ ਨੂੰ ਅੰਨ ਪਾਣੀ ਛਕਾਉਂਦੀ ਸੀ। ਦੋਹਾਂ ਨੂੰਹ–ਸੱਸ ਵਿਚ ਕਦੀ ਇਸ ਗੱਲ ਤੇ ਤਕਰਾਰ ਨਹੀਂ ਹੋਇਆ। ਉਹਨਾਂ ਦੀ ਪਤਨੀ ਮਾਤਾ ਗੁਜਰੀ ਨੇ ਕਦੀ ਕੋਈ ਗਿਲਾ ਨਹੀਂ ਕੀਤਾ ਕਿ ਮਾਂ ਨੂੰ ਅੰਦਰ ਜਾਣ ਦਾ ਹੁਕਮ ਹੈ ਤੇ ਮੈਨੂੰ ਪਤਨੀ ਹੋਕੇ ਨਹੀਂ। ਸਗੋਂ ਪਤਨੀ ਮਾਤਾ ਗੁਜਰੀ ਨੇ ਪਤੀ ਦੀ ਰਜ਼ਾ ਅਗੇ ਮਥਾ ਟੇਕ ਦਿੱਤਾ। ਕੁਲ ਮਿਲਾਕੇ, ਇਹ ਕਿਹਾ ਜਾ ਸਕਦਾ ਹੈ, ਗੁਰੂ ਮਹਿਲਾਂ ਨੇ ਪੰਜਾਬੀ ਸਭਿਆਚਾਰ ਨੂੰ ਇਕ ਨਵੀਂ ਦਿਸ਼ਾ ਦਿੱਤੀ। ਸੱਸ–ਨੂੰਹ ਦੇ ਰਿਸ਼ਤੇ ਨੂੰ ਮਿੱਠਤ ਵਿਚ ਬਦਲ ਦਿਤਾ। ਦੋਵੇਂ ਗੁਰੂ ਸਾਹਿਬਾਨ ਦੇ ਹੁਕਮ ਨੂੰ ਦਿਲੋ ਜਾਨ ਨਾਲ ਨਿਬਾਹੁੰਦੀਆਂ ਰਹੀਆਂ। ਇਹ ਇਕ ਐਸਾ ਆਦਰਸ਼ ਸੀ ਜਿਸਨੇ ਸਿਖ ਕੌਮ ਦੇ ਘਰੋਗੀ ਵਾਤਾਵਰਣ ਨੂੰ ਸੁਖਾਵਾਂ ਬਣਾਇਆ। ਨੂੰਹ–ਸੱਸ ਕਦੇ ਤੱਤੀਆਂ ਨਹੀਂ ਹੋਈਆਂ। ਸੱਸਾਂ ਆਪਣੇ ਬਾਲ ਪੁੱਤਰਾਂ ਦਾ ਹੁਕਮ ਪਾਲਦੀਆਂ ਰਹੀਆਂ ਤੇ ਨੂੰਹਾਂ ਆਪਣੇ ਪਤੀਆਂ ਦਾ।

ਜਦੋਂ ਗੁਰੂ ਘਰ ਵਿਚ ਰੋਹ ਨੇ ਅੰਗੜਾਈ ਲਈ, ਕੁਰਬਾਨੀਆਂ ਦਾ ਦੌਰ ਸ਼ੁਰੂ ਹੋਇਆ, ਮਾਤਾ ਗੰਗਾ ਤੇ ਮਾਤਾ ਗੁਜਰੀ ਨੇ ਆਪਣੇ ਸਿਰਤਾਜਾਂ ਨੂੰ ਕੁਰਬਾਨੀ ਦੇ ਰਾਹ 'ਤੇ ਆਪਣੇ ਹਥੀਂ ਤੋਰਿਆ। ਉਦੋਂ ਮਾਤਾ ਗੰਗਾ ਦੀ ਨੂੰਹ ਨੂੰ ਵਿਆਹਿਆਂ ਮਸੀਂ ਇਕ ਸਾਲ ਹੀ ਹੋਇਆ ਸੀ। ਮਾਤਾ ਦਮੋਦਰੀ ਛੇਵੇਂ ਗੁਰੂ ਦੀ ਪਹਿਲੀ ਪਤਨੀ ਤੇ ਗੁਰੂ ਅਰਜਨ ਦੇਵ ਜੀ ਦੀ ਜਿਠੇਰੀ ਨੂੰਹ ਹੈ। ਨੂੰਹ ਨੇ ਸੱਸ–ਮਾਂ ਦਾ ਦਰਦ ਪਛਾਣਿਆ। ਇਹ ਗੱਲ ਪੀੜ੍ਹੀ ਦਰ ਪੀੜ੍ਹੀ ਤੁਰਦੀ ਰਹੀ। ਬੀਬੀ ਭਾਨੀ ਮਾਤਾ ਗੰਗਾ ਦੀ ਸੱਸ–ਮਾਂ ਸੀ। ਇਸੇ ਤਰ੍ਹਾਂ ਮਾਤਾ ਗੰਗਾ, ਮਾਤਾ ਦਮੋਦਰੀ ਦੀ ਸੱਸ – ਮਾਂ ਸੀ। ਇਕੋ ਘਰ ਵਿਚ ਤਿੰਨ ਪੀੜ੍ਹੀਆਂ ਦਾ ਨਿਵਾਸ ਸੀ। ਪਰ ਕਦੀ ਪੋਤਰੇ–ਨੂੰਹ, ਦਾਦੀ–ਸੱਸ ਨਾਲ ਵਧ–ਘਟ ਨਹੀਂ ਬੋਲੀ। ਇਹੋ ਉਹ ਆਦਰਸ਼ ਸੀ ਜੋ ਇਹਨਾਂ ਸੁਹਿਰਦ ਸੁਆਣੀਆਂ ਨੇ ਸਿੱਖ–ਸੰਗਤ ਲਈ ਕਾਇਮ ਕੀਤਾ। ਗੁਰੂ ਸਾਹਿਬਾਨ ਰਾਜਨੀਤਕ ਤੌਰ ਤੇ ਹਕੂਮਤ ਨਾਲ ਉਲਝਦੇ ਰਹੇ ਪਰ ਉਹਨਾਂ

ਦਾ ਘਰੋਗੀ ਮਾਹੌਲ ਬਹੁਤ ਸ਼ਾਂਤ ਤੇ ਸੁਖ਼ਾਵਾਂ ਰਿਹਾ । ਉਹਨਾਂ ਨੂੰ ਸਾਮੂਹਿਕ ਪਰਿਵਾਰ-ਪ੍ਰਬੰਧ ਵਿਚ ਕਿਸੇ ਕਲੇਸ਼ ਦਾ ਸਾਹਮਣਾ ਨਹੀਂ ਕਰਨਾ ਪਿਆ। ਇਹ ਸਾਰਾ ਸ਼੍ਰੇਇ ਗੁਰੂ ਮਹਿਲਾਂ ਨੂੰ ਜਾਂਦਾ ਹੈ।

ਇਥੇ ਇਕ ਹੋਰ ਤੱਥ ਵੱਲ ਸੰਕੇਤ ਕਰਨਾ ਵੀ ਉਚਿਤ ਜਾਪਦਾ ਹੈ । ਪੰਚਮ ਪਾਤਸ਼ਾਹ ਦੀ ਸ਼ਹੀਦੀ ਤੋਂ ਬਾਅਦ ਗੁਰੂ ਘਰ ਦੀ ਨੁਹਾਰ ਵਿਚ ਇਕ ਖ਼ਾਸ ਤਰ੍ਹਾਂ ਦੀ ਤਬਦੀਲੀ ਵਾਪਰੀ। ਸ਼ਾਂਤ ਅਧਿਆਤਮਕ ਲਹਿਰ ਇਨਕਲਾਬੀ ਲਹਿਰ ਵਿਚ ਬਦਲ ਗਈ । ਉਦੋਂ ਗੁਰੂ ਸਾਹਿਬਾਨ ਦੀ ਜੀਵਨ-ਸ਼ੈਲੀ ਵਿਚ ਅਨੇਕ ਤਰ੍ਹਾਂ ਦੀਆਂ ਤਬਦੀਲੀਆਂ ਆਈਆਂ। ਛੇਵੇਂ ਗੁਰੂ ਮੀਰੀ ਪੀਰੀ ਦੇ ਸ਼ਹਿਨਸ਼ਾਹ ਅਖਵਾਏ। ਉਹਨਾਂ ਦੇ ਰਾਜਸੀ ਠਾਠ ਬਾਠ ਵਿਚ ਕਲਗੀ, ਬਾਜ, ਘੋੜਾ, ਫੌਜਾਂ,ਕਿਲ੍ਹੇ ਆਦਿ ਵਿਸ਼ੇਸ਼ ਮਹੱਤਵ ਦੇ ਅਧਿਕਾਰੀ ਬਣੇ। ਰਾਜਸੀ ਠਾਠ ਬਾਠ ਦੇ ਨਾਲ ਨਾਲ ਗੁਰੂ ਸਾਹਿਬਾਨ ਦੇ ਘਰੋਗੀ ਰਹਿਣ-ਸਹਿਣ ਵਿਚ ਵੀ ਤਬਦੀਲੀ ਆਈ । ਗੁਰੂ ਸਾਹਿਬਾਨ ਨੇ ਇਕ ਤੋਂ ਵਧੀਕ ਸ਼ਾਦੀਆਂ ਵੀ ਕੀਤੀਆਂ। ਭਾਵੇਂ ਇਸ ਦੇ ਕਾਰਣ ਹੋਰ ਸਨ। ਇਹਨਾਂ ਦੇ ਕਾਰਣਾਂ ਵਿਚ ਨਾ ਉਲਝ ਕੇ ਇਥੇ ਇਤਨਾ ਸੰਕੇਤ ਹੀ ਕਾਫੀ ਹੈ ਕਿ ਗੁਰੂ ਸਾਹਿਬਾਨ ਦੇ ਇਕ ਤੋਂ ਵਧੀਕ ਮਹਿਲਾਂ ਨੇ ਆਪਸ ਵਿਚ ਕਦੀ ਖੁੜਬਾ-ਖੁੜਬੀ ਨਹੀਂ ਕੀਤੀ। ਆਪਸ ਵਿਚ ਸਾੜੇ ਕੀਨੇ ਤੋਂ ਰਹਿਤ, ਰੰਜਸ਼ ਤੋਂ ਮੁਕਤ ਪਿਆਰ-ਸਤਿਕਾਰ ਵਾਲਾ ਨੇੜ ਰਖਿਆ। ਇਹਨਾਂ ਦੇ ਘਰ ਵਿਚ ਸੰਤਾਨ ਪੈਦਾ ਹੁੰਦੀ ਰਹੀ। ਉਹਨਾਂ ਦੇ ਪਾਲਣ-ਪੋਸਣ ਵਿਚ ਸਾਰਿਆਂ ਨੇ ਹੱਥ ਵਟਾਇਆ । ਉਹਨਾਂ ਦੇ ਸਗਨ-ਸੁਆਰਥ ਵਿਚ ਸਾਰੀਆਂ ਚਾਈਂ ਚਾਈਂ ਅਗੇ ਆਈਆਂ। ਬੀਬੋ ਵੀਰੋ ਦੇ ਵਿਆਹ ਸਮੇਂ ਮਾਤਾ ਮਹਾਂਦੇਵੀ ਨੇ ਵਿਸ਼ੇਸ਼ ਭੂਮਿਕਾ ਨਿਭਾਹੀ। ਭਾਜੜ ਦੇ ਸਮੇਂ ਮਹਾਂਦੇਵੀ ਜੀ ਨੇ ਸੁਯੋਗ ਪ੍ਰਬੰਧਕ ਦਾ ਰੋਲ ਅਦਾ ਕੀਤਾ। ਹੋਰ ਤਾਂ ਹੋਰ ਜਦੋਂ ਮਾਤਾ ਜੀਤੋ ਜੀ ਨੇ ਚੜਾਈ ਕੀਤੀ ਤਾਂ ਤਿੰਨੇ ਸਾਹਿਬਜ਼ਾਦੇ ਸਾਹਿਬ ਜੁਝਾਰ ਸਿੰਘ, ਸਾਹਿਬ ਜੋਰਾਵਰ ਸਿੰਘ ਤੇ ਸਾਹਿਬ ਫ਼ਤਹਿ ਸਿੰਘ ਅਜੇ ਅੰਞਾਣੇ ਹੀ ਸਨ। ਉਹਨਾਂ ਦੀ ਪਾਲਣਾ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਨੇ ਮਾਤਾ ਗੁਜਰੀ ਦੀ ਨਿਗਰਾਨੀ ਹੇਠ ਬਹੁਤ ਚੰਗੀ ਤਰ੍ਹਾਂ ਕੀਤੀ ਤੇ ਮਾਸੂਮ ਬਾਲਾਂ ਨੂੰ ਮਾਂ ਵਰਗਾ ਪਿਆਰ ਦੇਕੇ, ਗੁਰੂ ਘਰ ਦੀ ਸਿਖਿਆ ਦੇ ਕੇ ਪ੍ਰਵਾਨ ਚੜ੍ਹਾਇਆ। ਦਸਮ ਗੁਰੂ ਖਿਦਰਾਣੇ ਦੀ ਢਾਬ ਦਾ ਯੁਧ ਲੜਨ ਉਪਰੰਤ ਜਦੋਂ ਸਾਬੋ ਕੀ ਤਲਵੰਡੀ ਟਿਕਾਣਾ ਕੀਤਾ ਤਾਂ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਦੋਵੇਂ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਦਮਦਮੇ ਸਾਹਿਬ ਪੁੱਜੀਆਂ ਤਾਂ ਇਤਿਹਾਸ ਗਵਾਹ ਹੈ, ਮਾਤਾ ਸੁੰਦਰੀ ਜੀ ਨੇ ਗੁਰੂ ਜੀ ਪਾਸੋਂ ਕੇਵਲ ਆਪਣੇ ਸਪੁੱਤਰ, ਅਜੀਤ ਸਿੰਘ ਬਾਰੇ ਨਹੀਂ ਪੁਛਿਆ ਬਲਕਿ ਚਾਰਾਂ ਸਾਹਿਬਜ਼ਾਦਿਆਂ ਬਾਰੇ ਪੁੱਛਿਆ। ਇਸ ਤੱਥ ਤੋਂ ਵੀ ਇਹੋ ਜ਼ਾਹਿਰ ਹੁੰਦਾ ਹੈ ਕਿ ਮਾਤਾਵਾਂ ਦਾ ਆਪਣੇ ਗੁਰੂ-ਬਾਲਾਂ ਵਿਚ ਕੋਈ ਭਿੰਨ-ਭੇਦ ਨਹੀਂ ਸੀ। ਸਗੋਂ ਉਹਨਾਂ ਦੀ ਮਮਤਾ ਸਾਰਿਆਂ ਲਈ ਇਕੋ ਜੇਹੀ ਸੀ।

ਸੰਖੇਪ ਵਿਚ, ਗੁਰੂ ਮਹਿਲਾਂ ਨੇ ਘਰੋਗੀ ਮਾਹੌਲ ਵਿਚ ਇਕਸੁਰਤਾ ਕਾਇਮ ਕਰਨ ਦੇ ਆਦਰਸ਼ ਨੂੰ ਦ੍ਰਿੜ ਕਰਵਾਇਆ। ਉਹਨਾਂ ਦੇ ਘਰਾਂ ਵਿਚ ਉਹਨਾਂ ਦੇ ਬਜ਼ੁਰਗ ਸਨ ਜਾਂ ਦੂਸਰੇ ਗੁਰੂ ਮਹਿਲਾਂ ਦੇ ਬੱਚੇ ਸਭ ਨੂੰ ਆਦਰਮਾਣ ਇਕੋ ਜੇਹਾ ਮਿਲਿਆ। ਸਭ ਨਾਲ ਸਨੇਹਮਈ ਵਰਤਾਉ ਹੁੰਦਾ ਰਿਹਾ। ਅਜੇਹੇ ਉਚੇਰੇ ਆਦਰਸ਼ ਨੂੰ ਦ੍ਰਿੜ ਕਰਾਉਣ ਵਿਚ ਗੁਰੂ ਮਹਿਲਾਂ ਦਾ ਵਿਹਾਰ ਅਤੇ ਚਰਿੱਤਰ ਦੈਵੀ ਗੁਣਾਂ ਦੀ ਸਾਖ ਭਰਦਾ ਹੈ। ਹੋਰ ਤਾਂ ਹੋਰ ਜੇ ਸਿੱਖ ਸੰਗਤ ਵਿਚੋਂ ਕਿਸੇ ਇਕ ਅੱਧ ਨੇ ਦੋ ਗੁਰੂ–ਮਹਿਲਾਂ ਵਿਚ ਵਖੇਵਾਂ ਨਾਂ ਮਾਤਰ ਵੀ ਪਾਇਆ ਤਾਂ ਗੁਰੂ ਮਹਿਲਾਂ ਦੀ ਪ੍ਰਤੀਕਿਰਿਆ ਬੜੀ ਤਿੱਖੀ ਸੀ। ਦਸਮ ਗੁਰੂ ਜੀ ਦੇ ਪ੍ਰਲੋਕ ਗਮਨ ਕਰਨ ਤੋਂ ਬਾਅਦ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਲੰਮੇ ਅਰਸੇ ਲਈ ਦਿੱਲੀ ਰਹੀਆਂ ਤੇ ਉਹਨਾਂ ਨੇ ਦਸਮ ਗੁਰੂ ਦੀ ਬਾਣੀ ਦੀ ਸੰਪਾਦਨਾ ਵੀ ਕਰਾਈ। ਮਾਤਾ ਸਾਹਿਬ ਦੇਵਾਂ ਦਾ ਇਕ ਹੁਕਮਨਾਮਾ ਹੈ ਜਿਸ ਵਿਚ ਉਹ ਸਿਖਾਂ ਨੂੰ ਤਾੜਨਾ ਕਰਦੇ ਹਨ :

**ਗੁਰੂ ਦਾ ਘਰ ਇਕ ਕਰ ਜਾਣਨਾ**

ਜ਼ਾਹਿਰ ਹੈ, ਗੁਰੂ ਮਹਿਲਾਂ ਵਿਚ ਜੇ ਕਿਸੇ ਗ਼ੈਰ ਨੇ ਛੋਟੀ ਜੇਹੀ ਤ੍ਰੇੜ ਪਾਉਣ ਦਾ ਵੀ ਜਤਨ ਕੀਤਾ ਹੈ ਤਾਂ ਉਹ ਫ਼ਟ ਉਸਨੂੰ ਸਮਝ ਗਏ। ਉਹ ਇਸਦੇ ਦੂਰ ਪ੍ਰਭਾਵ ਤੋਂ ਜਾਣੂ ਸਨ। ਇਸੇ ਕਰਕੇ ਗੁਰੂ ਮਹਿਲਾਂ ਨੇ ਆਪਸ ਵਿਚ ਖਿਚੋਤਾਣ ਵਾਲਾ ਸੰਬੰਧ ਨਾ ਬਣਾਕੇ ਪਿਆਰ ਮੁਹੱਬਤ ਨੂੰ ਤਰਜੀਹ ਦਿੱਤੀ। ਕਿਸੇ ਗੁਰੂ ਮਹਿਲ ਨੇ ਆਪਣਾ ਅਧਿਕਾਰ ਹੀ ਨਾ ਜਤਾਇਆ ਸਗੋਂ ਸੀਲਵੰਤੀਆਂ ਬਣਕੇ ਗੁਰੂ ਪਤੀ ਦੀ ਆਗਿਆ ਦਾ ਪਾਲਨ ਕੀਤਾ। ਰਬ ਰੂਪ ਸੱਸ–ਮਾਂ ਦਾ ਅਦਬ ਕੀਤਾ। ਗੁਰੂ–ਸੰਤਾਨ ਨੂੰ ਬਿਨਾਂ ਵਿਤਕਰੇ ਆਪਣਾ ਜਾਤਾ। ਫ਼ਲਸਰੂਪ, ਆਉਣ ਵਾਲੀ ਸਿੱਖ ਉਮਤ ਵਿਚ ਆਪਸੀ ਪਿਆਰ ਭਾਈਚਾਰੇ ਦੀ ਭਾਵਨਾ ਬਣੀ ਰਹੀ। ਸਭਿਆਚਾਰਕ ਤੌਰ 'ਤੇ ਗੁਰੂ–ਮਹਿਲਾਂ, ਗੁਰੂ ਮਾਤਾਵਾਂ, ਗੁਰੂ ਬੀਬੀਆਂ ਤੇ ਗੁਰੂ ਸਾਹਿਬਾਨ ਦੀਆਂ ਵਰੋਸਾਈਆਂ ਬੀਬੀਆਂ ਨੇ ਗੁਰੂ ਮਿਸ਼ਨ ਨੂੰ ਆਦਰਸ਼ ਬਣਾਕੇ ਆਪਣੀ ਹਡੀਂ ਜੀਵਿਆ, ਪਰਚਾਰਿਆ ਤੇ ਇਕ ਅਜੇਹੀ ਨਿਗਰ ਪਰੰਪਰਾ ਕਾਇਮ ਕਰ ਦਿੱਤੀ ਕਿ ਆਉਣ ਵਾਲਾ ਨਾਰੀ ਵਰਗ ਅਜੇਹੇ ਵਰਤ–ਵਿਹਾਰ ਤੇ ਮਾਣ ਕਰ ਸਕੇ। ਅਜੇਹੀਆਂ ਕਦਰਾਂ–ਕੀਮਤਾਂ ਦਾ ਬੀਜ ਬੋ ਸਕੇ ਜਿਸ ਵਿਚ ਲੋਕ–ਪਰਲੋਕ ਇਕੋ ਤੋਲ ਤੁੱਲਣ। ਸੰਸਾਰ ਤੇ ਧਰਮ ਵਿਚ ਇਕ–ਰਸ ਇਕ–ਸੁਰਤਾ ਹੋਵੇ।